**ਪਿਆਰਾ ਸਿੰਘ ਪਦਮ ਰਚਨਾਵਲੀ :**

*ਸ੍ਰੀ ਗੁਰੂ ਗ੍ਰੰਥ ਪ੍ਰਕਾਸ਼, ਆਦਿ ਗ੍ਰੰਥ ਦਰਸ਼ਨ, ਦਸਮ ਗ੍ਰੰਥ ਦਰਸ਼ਨ, ਗੁਰਬਾਣੀ ਕੋਸ਼, ਸਾਡੇ ਗੁਰਦੇਵ, ਸੰਖੇਪ ਸਿਖ ਇਤਿਹਾਸ, ਗੁਰੂ ਨਾਨਕ ਸਾਗਰ, ਗੋਬਿੰਦ ਸਾਗਰ, ਪੰਜਾਬੀ ਮਹਾਰਾਜਾ, ਵਾਰਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕੀਆਂ, ਚਾਰ ਸਾਹਿਬਜ਼ਾਦੇ, ਪ੍ਰਾਚੀਨ ਪੰਜਾਬੀ ਗੱਦ, ਨਾਨਕੁ ਸਾਇਰੁ ਏਵ ਕਹਤੁ ਹੈ, ਗੁਰ ਨਾਨਕ ਜਿਨ ਸੁਣਿਆ ਪੇਖਿਆ, ਰਬਾਬ, ਮਹਾਂ ਕਵੀ ਸੰਤੋਖ ਸਿੰਘ ਜੀ, ਗੁਰੂ ਗੋਬਿੰਦ ਸਿੰਘ ਜੀ ਦੇ ਦਰਬਾਰੀ ਰਤਨ, ਪੰਜ ਦਰਿਆ, ਪੰਜਾਬੀ ਬੋਲੀ ਦਾ ਇਤਿਹਾਸ, ਪੰਜਾਬੀ ਸਾਹਿਤ ਦੀ ਰੂਪ ਰੇਖਾ, ਪੰਜਾਬੀ ਵਾਰਾਂ, ਪੰਜਾਬੀ ਬਾਰਾਂਮਾਹੇ, ਪੰਜਾਬੀ ਮਾਝਾਂ, ਪੰਜਾਬੀ ਜੰਵਾਂ, ਪੰਜਾਬੀ ਝਗੜੇ, ਪੰਜਾਬੀ ਕਿੱਸੇ, ਹਾਸ਼ਮ ਰਚਨਾਵਲੀ, ਹੁਸੈਨ ਰਚਨਾਵਲੀ, ਸਾਈਂ ਬੁੱਲ੍ਹੇ ਸ਼ਾਹ, ਪ੍ਰਸਿੱਧ ਪੰਜਾਬੀ, ਪੁਸ਼ਪਾਂਜਲੀ, ਹਿੰਦੁਸਤਾਨੀ ਕਲਾ, ਹਿੰਦੁਸਤਾਨੀ ਕਵਿਤਾ, ਹਿੰਦੁਸਤਾਨੀ ਕਵੀ, ਬਾਬਾ ਸਾਧੂ ਜਨ, ਕਲਮ ਦੇ ਧਨੀ, ਕਲਮ ਦੇ ਚਮਤਕਾਰ, ਪ੍ਰਾਚੀਨ ਸੌ ਸਾਖੀ, ਖ਼ਲੀਲ ਜਿਬਰਾਨ ਦੇ ਬਚਨ ਬਿਲਾਸ, ਦਰਸ਼ਨ ਭਗਤ, ਜੰਗਨਾਮਾ ਸਿੰਘਾਂ ਤੇ ਫ਼ਿਰੰਗੀਆਂ, ਬਚਨ ਸਾਈਂ ਲੋਕਾਂ ਦੇ, ਮਾਲੀ, ਪੰਛੀ, ਆਜ਼ਾਦੀ, ਗੁਰੂ ਕੀਆਂ ਸਾਖੀਆਂ, ਰਹਿਤਨਾਮੇ, ਜ਼ਫ਼ਰਨਾਮਾ, ਪੰਜਾਬ ਰਉਸ਼ਨ, ਸਾਧੂ ਈਸ਼ਰਦਾਸ, ਬੰਸਾਵਲੀਨਾਮਾ ਦਸਾਂ ਪਾਤਿਸ਼ਾਹੀਆਂ ਕਾ, ਗੁਰੂ ਘਰ, ਪੰਥ ਤੇ ਪੰਥ ਦਾ ਵਾਲੀ, ਬਾਬਾ ਵਜੀਦ, ਕਲਾਮ ਭਾਈ ਨੰਦ ਲਾਲ, ਪਰਚੀ ਪਾਤਸ਼ਾਹੀ ਦਸਵੀਂ ਕੀ, ਗੁਰਮੁਖੀ ਲਿਪੀ ਦਾ ਇਤਿਹਾਸ, ਪੰਜਾਬੀ ਡਾਇਰੈਕਟਰੀ, ਪੰਜਾਬੀ ਸੂਫ਼ੀ ਕਾਵਿਧਾਰਾ, ਬੋਲੈ ਸ਼ੇਖ਼ ਫ਼ਰੀਦ, ਹੀਰ ਵਾਰਸ ਸ਼ਾਹ, ਮਿਰਜ਼ੇ ਦੀਆਂ ਸੱਦਾਂ, ਗੁਰੂ ਗ੍ਰੰਥ ਵਿਚਾਰ ਕੋਸ਼, ਗੁਰੂ ਗ੍ਰੰਥ ਸੰਕੇਤ ਕੋਸ਼, ਗੁਰੂ ਗ੍ਰੰਥ ਮਹਿਮਾ ਕੋਸ਼, ਸੁਖਮਨੀ ਦਰਸ਼ਨ, ਮਹਾਤਮਾ ਸੰਤਰੇਣ, ਸ਼ਬਦਾਂਜਲੀ, ਗੁਰੂ ਦਰ ਆਦਿਕ।*

SHABADANJALI

[A Selection of Gurbani Shabads]

*Edited by*

PIARA SINGH PADAM



ISBN 81-7205-440-8

ਪਹਿਲੀ ਵਾਰ ਅਕਤੂਬਰ 2009

**ਮੁੱਲ : 100-00 ਰੁਪਏ**

*ਪ੍ਰਕਾਸ਼ਕ :*

**ਸਿੰਘ ਬ੍ਰਦਰਜ਼**

•

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ - 143 006

•

S.C.O. 223-24, ਸਿਟੀ ਸੈਂਟਰ, ਅੰਮ੍ਰਿਤਸਰ - 143 001

*E-mail :* singhbro@vsnl.com

*Website :* www.singhbrothers.com

*ਛਾਪਕ :*

ਪ੍ਰਿੰਟਵੈੱਲ, 146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ

# ਤਤਕਰਾ

# ਦੋ ਸ਼ਬਦ

ਪਦਮ ਸਾਹਿਬ ਨੇ ਆਪਣੇ ਸਾਹਿੱਤਕ ਜੀਵਨ ਦੇ ਆਰੰਭ ਵਿਚ (1949) *ਪੁਸ਼ਪਾਂਜਲੀ : ਫੁੱਲਾਂ ਭਰੀ ਬੁੱਕ* ਲਗਭਗ 1100 ਸੁੰਦਰ ਬਚਨਾਂ ਦਾ ਗੁਲਦਸਤਾ ਪੰਜਾਬੀ ਪਾਠਕਾਂ ਨੂੰ ਦਿੱਤਾ ਸੀ। ਉਨ੍ਹਾਂ ਨੂੰ ਜਿਥੋਂ ਵੀ ਕੋਈ ਚੰਗਾ ਵਿਚਾਰ ਜਾਂ ਖ਼ਿਆਲ ਮਿਲਦਾ, ਉਸ ਨੂੰ ਸਾਂਭਣ ਦਾ ਜਤਨ ਕਰਦੇ। *ਪੁਸ਼ਪਾਂਜਲੀ* ਦੀਆਂ ਕਈ ਐਡੀਸ਼ਨਜ਼ ਛਪੀਆਂ ਤੇ ਕਾਫ਼ੀ ਮਕਬੂਲ ਹੋਈ। ਜਦੋਂ ਪੁਰਾਣੇ ਬਸਤਿਆਂ ਦੀ ਫੋਲਾ-ਫਾਲੀ ਕਰ ਰਹੀ ਸਾਂ ਤਾਂ *ਸ਼ਬਦਾਂਜਲੀ* ਸਿਰਲੇਖ ਹੇਠ ਇਕ ਖਰੜਾ ਹੱਥ ਆਇਆ, ਜਿਸ ਨੂੰ ਦੇਖ ਕੇ ਪਤਾ ਲੱਗਾ ਕਿ ਇਹ ਸ਼ਬਦਾਂ ਦੀ ਅੰਜਲੀ ਹੈ। ਗੁਰਬਾਣੀ ਦੇ ਸਾਰੇ ਹੀ ਸ਼ਬਦ ਪੜ੍ਹਨਯੋਗ, ਸਮਝਣਯੋਗ ਤੇ ਜੀਵਨ-ਜਾਚ ਦੱਸਣ ਵਾਲੇ ਹਨ। ਪਦਮ ਸਾਹਿਬ ਨੇ ਵਿਸ਼ੇ ਦੇ ਅਨੁਸਾਰ ਸੌਖੇ ਸਿਰਲੇਖ ਦੇ ਕੇ ਕੁਝ ਸ਼ਬਦਾਂ ਨੂੰ ਇਕੱਠਾ ਕੀਤਾ। ਇਹ *ਸ਼ਬਦਾਂਜਲੀ* ਪਾਠਕਾਂ ਨੂੰ ਗੁਰੂ ਘਰ ਨਾਲ ਜੋੜੇਗੀ, ਜੀਵਨ ਸੇਧ ਦੇਵੇਗੀ ਤੇ ਸਮਾਜਿਕ ਆਚਾਰ-ਵਿਹਾਰ ਨੂੰ ਸਮਝਣ ਵਿਚ ਵੀ ਸਹਾਇਕ ਹੋਵੇਗੀ!

20-8-2009 **ਹਰਿੰਦਰ ਕੌਰ**

# ਪ੍ਰਸਤਾਵਨਾ

ਭਾਰਤ ਦੀ ਅਧਿਆਤਮਕ ਪਰੰਪਰਾ ਬੜੀ ਅਮੀਰ ਤੇ ਗਹਿਰ-ਗੰਭੀਰ ਹੈ। ਇਸ ਸਾਗਰ ਦੀ ਵਿਸ਼ਾਲਤਾ, ਵੰਨ-ਸੁਵੰਨਤਾ ਤੇ ਅਦਭੁੱਤਤਾ ਦਾ ਅਨੁਮਾਨ ਲਾਉਣਾ ਕੋਈ ਸੌਖੀ ਗੱਲ ਨਹੀਂ। ਪੁਰਾਤਨ ਯੁਗ ਵਿਚ ਇਹ ਅਧਿਆਤਮਕਤਾ ਦਾ ਗਿਆਨ, ਸੰਸਕ੍ਰਿਤ ਭਾਸ਼ਾ ਵਿਚ ਹੀ ਕੀਤਾ/ਕਰਾਇਆ ਜਾਂਦਾ ਸੀ, ਦੇਵ-ਭਾਸ਼ਾ ਤੋਂ ਬਿਨਾਂ ਸਾਧਾਰਨ ਲੋਕ-ਬੋਲੀਆਂ ਵਿਚ ਇਸ ਦੀ ਚਰਚਾ ਇਕ ਤਰ੍ਹਾਂ ਵਰਜਿਤ ਸੀ। ਇਸ ਕਰਕੇ ਆਮ ਲੋਕ ਇਸ ਤੋਂ ਵੰਚਿਤ ਸਨ ਤੇ ਕੇਵਲ ਪੰਡਿਤਾਂ ਤਕ ਹੀ ਇਹ ਗਿਆਨ ਸੀਮਿਤ ਸੀ। ਦੂਜੇ, ਇਹ ਅਧਿਐਨ ਵਧੇਰੇ ਦਾਰਸ਼ਨਿਕ ਪੱਧਰ ਦਾ ਸੀ, ਜੋ ਪੁਰਾਤਨ ਸ਼ਾਸਤਰੀ ਵਿਧੀ ਅਨੁਸਾਰ ਹੀ ਇਸ ਦਾ ਵਿਸ਼ਲੇਸ਼ਣ ਕਰਦਾ ਸੀ। ਜਦੋਂ ਅਸੀਂ ਇਸ ਵਿਸ਼ਲੇਸ਼ਣ ਨੂੰ ਧਿਆਨ-ਗੋਚਰੇ ਕਰਦੇ ਹਾਂ ਤਾਂ ਉਨ੍ਹਾਂ ਧਾਰਮਿਕ ਗ੍ਰੰਥਾਂ ਵਿਚ ਕਰਮਯੋਗ ਤੇ ਗਿਆਨ-ਯੋਗ ਦਾ ਵਧੇਰੇ ਚਰਚਾ ਮਿਲਦਾ ਹੈ। ਪੁਰਾਣੇ ਧਾਰਮਿਕ ਲੋਕ ਇਹ ਸਮਝਦੇ ਸਨ ਕਿ ਕੁਝ ਖ਼ਾਸ ਖ਼ਾਸ ਕਰਮ ਕਰਨ ਨਾਲ ਉਚੇਰੀ ਅਧਿਆਤਮਕ ਅਵਸਥਾ ਨੂੰ ਪ੍ਰਾਪਤ ਕੀਤਾ ਜਾ ਸਕਦਾ ਹੈ, ਜਿਵੇਂ ਕਿ ਯੱਗ, ਹੋਮ, ਤਪ, ਬਰਤ, ਪੂਜਾ, ਪਾਠ, ਤੀਰਥ ਯਾਤਰਾ ਤੇ ਪੁੰਨ-ਦਾਨ ਆਦਿ। ਇਸ ਤੋਂ ਇਲਾਵਾ ਬੌਧਿਕ ਵਿਕਾਸ ਵਿਚ ਵਿਸ਼ਵਾਸ ਰੱਖਣ ਵਾਲੇ ਮਹਾਂ-ਗਿਆਨੀ, ਗਿਆਨ-ਯੋਗ ਨੂੰ ਹੀ ਇੱਕੋ ਇਕ ਵਿਧੀ ਮੰਨਦੇ ਤੇ ਇਸੇ ਨੂੰ ਮੁਕਤੀ ਦਾ ਸਾਧਨ ਦੱਸਦੇ ਸਨ। ਇਨ੍ਹਾਂ ਲੋਕਾਂ ਦੀ ਬੌਧਿਕ ਘਾਲਣਾ ਦਾ ਸਿੱਟਾ *ਖਟ ਦਰਸ਼ਨ* ਤੇ ਉਨ੍ਹਾਂ ਉੱਤੇ ਲਿਖੇ ਭਾਸ਼ਯ ਜਾਂ ਬ੍ਰਿਤੀਆਂ ਆਦਿ ਹਨ। ਉਪਨਿਸ਼ਦ ਸਾਹਿਤ ਵਿਚ ਅਧਿਆਤਮਵਾਦ ਦੇ ਅਨੇਕ-ਪੱਖੀ ਅਨੁਭਵਾਂ ਤੇ ਵਿਚਾਰਾਂ ਦਾ ਸੰਕਲਨ ਸੀ, ਜਿਸ ਨੂੰ ਵਿਦਵਾਨਾਂ ਹੌਲੀ ਹੌਲੀ ਮੱਥ ਵਿਚਾਰ ਕੇ ਤੇ ਕੁਝ ਆਪਣੇ ਪ੍ਰਭਾਵ ਮਿਲਾ ਕੇ ਨਵੇਂ ਨਵੇਂ ਮਤਾਂ ਦੀ ਸਥਾਪਨਾ ਕੀਤੀ। ਵੈਸ਼ਨਵ, ਸ਼ੈਵ, ਸ਼ਾਕਤ, ਤਾਂਤ੍ਰਿਕ ਆਦਿਕ ਕਈ ਸੰਪ੍ਰਦਾਇ ਵਜੂਦ ਵਿਚ ਆਏ। ਪਰ ਇਹ ਜਿਤਨਾ ਅਧਿਆਤਮਕ ਗਿਆਨ ਦਾਰਸ਼ਨਿਕ ਜਾਂ ਧਾਰਮਿਕ ਪੱਧਰ 'ਤੇ ਵਿਚਾਰਿਆ ਗਿਆ, ਉਹ ਸਾਰਾ ਸੰਸਕ੍ਰਿਤ ਵਿਚ ਹੀ ਸੀ। ਬੁੱਧ ਮਤ ਤੇ

ਜੈਨ ਮਤ ਦੇ ਆਚਾਰਯਾਂ ਨੇ ਲੋਕਾਂ ਦੀ ਸੌਖ ਨੂੰ ਸਨਮੁੱਖ ਰੱਖ ਕੇ ਬ੍ਰਾਹਮਣਵਾਦ ਦਾ ਸੰਗਲ ਤੋੜਨ ਲਈ ਆਪਣੇ ਧਾਰਮਿਕ ਉਪਦੇਸ਼ ਸੰਸਕ੍ਰਿਤ ਦੀ ਥਾਂ ਲੋਕ-ਬੋਲੀਆਂ ਪ੍ਰਾਕ੍ਰਿਤਾਂ ਵਿਚ ਦਿੱਤੇ, ਜਿਨ੍ਹਾਂ ਦਾ ਜਨਤਾ ਵਿਚ ਭਾਰਾ ਸੁਆਗਤ ਹੋਇਆ, ਪਰ ਕੁਝ ਸਦੀਆਂ ਬਾਦ ਰਾਜਸੀ ਸ਼ਕਤੀ ਮੁੜ ਬ੍ਰਾਹਮਣੀ ਹੱਥਾਂ ਵਿਚ ਆ ਗਈ ਤੇ ਬੇਚਾਰੇ ਬੋਧੀ ਵਿਦਵਾਨਾਂ ਨੂੰ ਮਜਬੂਰ ਹੋ ਕੇ ਫਿਰ ਆਪਣੇ ਗ੍ਰੰਥ ਸੰਸਕ੍ਰਿਤ ਵਿਚ ਉਲਥਾਉਣੇ ਪਏ। ਇਹ ਇਕ ਤਰ੍ਹਾਂ ਦਾ ਭਿਆਨਕ ਦੁਖਾਂਤ ਸੀ, ਜਿਸ ਨੇ ਬ੍ਰਾਹਮਣ ਨੂੰ ਤਾਂ ਸੰਤੁਸ਼ਟ ਕਰ ਦਿੱਤਾ, ਪਰ ਆਮ ਲੋਕਾਂ ਦੀ ਅਸੰਤੁਸ਼ਟਤਾ ਵਧਦੀ ਗਈ। ਇਹ ਬੇਬਸੀ ਤੇ ਅਸੰਤੁਸ਼ਟਤਾ ਰਾਜਸੀ ਅਤਿਆਚਾਰਾਂ ਕਾਰਨ ਕੁਝ ਹੋਰ ਭਿਆਨਕ ਰੂਪ ਧਾਰ ਗਈ ਤੇ ਦੇਸ਼ ਭਰ ਵਿਚ ਇਸ ਦਾ ਪ੍ਰਤਿਕਰਮ ਹੋਇਆ। ਭਗਤੀ ਲਹਿਰ ਸਮੇਂ ਜਨ-ਸਾਧਾਰਨ ਦੀ ਭਾਸ਼ਾ ਵਿਚ ਅਧਿਆਤਮਕ ਗਿਆਨ ਦਾ ਪ੍ਰਕਾਸ਼ ਹੋਇਆ। ਇਸ ਦਾ ਇਕ ਕਾਰਨ ਤਾਂ ਇਹ ਵੀ ਸੀ ਕਿ ਇਸ ਸਮੇਂ ਜੋ ਸੰਤ, ਭਗਤ, ਮਹਾਂਪੁਰਸ਼ ਕਰਮ-ਖੇਤਰ ਵਿਚ ਨਿਤਰੇ, ਉਹ ਵਧੇਰੇ ਛੋਟੀਆਂ ਜਾਤੀਆਂ ਵਿੱਚੋਂ ਸਨ ਤੇ ਉਨ੍ਹਾਂ ਦਾ ਤੱਤ ਗਿਆਨ ਆਪਣੇ ਰਹੱਸਵਾਦੀ ਅਨੁਭਵ 'ਤੇ ਆਧਾਰਿਤ ਸੀ। ਇਸ ਲਈ ਉਨ੍ਹਾਂ ਇਸ ਨੂੰ ਕੇਵਲ ਲੋਕ-ਬੋਲੀ ਵਿਚ ਹੀ ਪ੍ਰਗਟ ਨਹੀਂ ਕੀਤਾ, ਸਗੋਂ ਬਹੁਤ ਹੱਦ ਤਕ ਲੋਕ-ਸ਼ੈਲੀ ਵਿਚ ਵਿਚਾਰ ਪ੍ਰਗਟਾ ਕੇ ਭਾਰਤੀ ਜੀਵਨ ਨੂੰ ਪ੍ਰਭਾਵਿਤ ਕੀਤਾ।

ਕਈ ਪੱਛਮੀ ਵਿਦਵਾਨਾਂ ਇਹ ਵੀ ਲਿਖਿਆ ਹੈ ਕਿ ਇਹ ਭਗਤੀ ਲਹਿਰ ਈਸਾਈ ਪ੍ਰਭਾਵ ਦਾ ਸਿੱਟਾ ਸੀ। ਡਾ. ਤਾਰਾ ਚੰਦ ਵਰਗੇ ਕੁਝ ਵਿਦਵਾਨ ਇਸ ਨੂੰ ਇਸਲਾਮੀ ਲਹਿਰ ਦਾ ਨਤੀਜਾ ਕਹਿੰਦੇ ਹਨ, ਪਰ ਇਹ ਦੋਵੇਂ ਗੱਲਾਂ ਪ੍ਰਵਾਨ ਕਰਨ ਯੋਗ ਨਹੀਂ। ਹਕੀਕਤ ਇਹ ਹੈ ਕਿ ਬ੍ਰਾਹਮਣ ਦੇ ਸਮਾਜਿਕ ਜਬਰ ਤੇ ਵਿਦੇਸ਼ੀ ਹਮਲਾਵਰਾਂ ਦੇ ਰਾਜਨੀਤਕ ਜਬਰ ਵਿਰੁੱਧ ਬਗ਼ਾਵਤ ਕਰ ਕੇ ਮਨੁੱਖੀ ਆਤਮਾ ਆਪਣੀ ਸੁਤੰਤਰਤਾ ਹਾਸਲ ਕਰਨਾ ਚਾਹੁੰਦੀ ਸੀ ਤੇ ਆਪਣੇ ਸਾਂਸਕ੍ਰਿਤਕ ਸਵੈਮਾਨ ਨੂੰ ਸੁਰੱਖਿਅਤ ਕਰਨ ਦਾ ਉਪਰਾਲਾ ਕਰ ਰਹੀ ਸੀ; ਇਸ ਪਵਿੱਤਰ ਮੰਤਵ ਦੀ ਪੂਰਤੀ ਲਈ ਜਨ-ਸਾਧਾਰਨ ਵਿੱਚੋਂ ਉੱਠੇ ਮਹਾਂਪੁਰਖ ਹੀ ਇਸ ਲਹਿਰ ਦੇ ਆਗੂ ਬਣੇ। ਇਹ ਠੀਕ ਹੈ ਕਿ ਭਗਤੀ ਲਹਿਰ ਕੋਈ ਯੋਜਨਾਬੱਧ ਲਹਿਰ ਨਹੀਂ ਸੀ, ਜਿਸ ਦਾ ਕਿਸੇ ਇਕ ਕੇਂਦਰ ਤੋਂ ਸੰਚਾਲਨ ਹੋਇਆ ਹੋਵੇ ਤੇ ਇਹ ਇੱਕੋ ਤਰ੍ਹਾਂ ਸਾਰੇ ਖਿਲਰੀ ਹੋਵੇ। ਕੇਵਲ ਹਾਲਾਤ ਹੀ ਅਜਿਹੇ ਸਨ ਕਿ ਥਾਂ ਥਾਂ ਮਹਾਂਪੁਰਸ਼ ਪ੍ਰਗਟ ਹੋਏ ਤੇ ਉਨ੍ਹਾਂ ਆਪਣੇ ਅਨੁਭਵ ਅਨੁਸਾਰ ਜੀਵਨ ਸੰਦੇਸ਼ ਦਿੱਤਾ। ਦੱਖਣੀ ਭਾਰਤ ਵਿਚ ਅਲਵਾਰ ਭਗਤ ਮੌਜੂਦ ਸਨ, ਮਹਾਰਾਸ਼ਟਰ

ਵਿਚ ਨਾਮਦੇਵ, ਤ੍ਰਿਲੋਚਨ, ਬੰਗਾਲ ਵਿਚ ਜੈਦੇਵ, ਚੈਤੰਨ ਪ੍ਰਭੂ, ਉੱਤਰ ਪ੍ਰਦੇਸ਼ ਵਿਚ ਸੁਆਮੀ ਰਾਮਾਨੰਦ, ਕਬੀਰ ਤੇ ਰਾਜਸਥਾਨ ਵਿਚ ਪੀਪਾ, ਸੈਣ ਭਗਤ ਤੇ ਪੰਜਾਬ ਵਿਚ ਬਾਬਾ ਫ਼ਰੀਦ ਵਰਗੇ ਫ਼ਕੀਰ ਇਹ ਰੂਹਾਨੀਅਤ ਦਾ ਸੰਦੇਸ਼ ਦ੍ਰਿੜ੍ਹ ਕਰਦੇ ਰਹੇ ਹਨ। ਸਿੱਖ ਗੁਰੂ ਸਾਹਿਬਾਨ ਨੇ ਨਾਮ ਤੇ ਸੇਵਾ ਦੀ ਸੰਥਾ ਪੜ੍ਹਾ ਕੇ ਪੰਜਾਬ ਵਿਚ ਅਧਿਆਤਮਕਤਾ ਦਾ ਝੰਡਾ ਉੱਚਾ ਕੀਤਾ। ਥਾਂ ਥਾਂ ਧਰਮਸ਼ਾਲਾ ਤੇ ਸੰਗਤ ਦੀ ਸਥਾਪਨਾ ਕਰ ਕੇ ਇਸ ਨੂੰ ਵਿਧੀ-ਪੂਰਬਕ ਸੰਗਠਿਤ ਕਰਨ ਦਾ ਜਤਨ ਕੀਤਾ, ਜਿਸ ਵਿਚ ਉਨ੍ਹਾਂ ਨੂੰ ਬੇਅੰਤ ਸਫਲਤਾ ਪ੍ਰਾਪਤ ਹੋਈ। ਗੁਰੂਆਂ ਨੇ ਚੇਤੰਨ ਹੋ ਕੇ ਇਕ ਹੋਰ ਵਧੀਆ ਉੱਦਮ ਕੀਤਾ ਕਿ ਇਸ ਭਗਤੀ ਲਹਿਰ ਦਾ ਅਧਿਆਤਮਕ ਗਿਆਨ ਜੋ ਬਾਣੀ ਰੂਪ ਵਿਚ ਪ੍ਰਾਪਤ ਸੀ—ਉਹ ਸੰਗ੍ਰਹਿ ਕਰ ਕੇ ਸੰਭਾਲਣਾ ਸ਼ੁਰੂ ਕਰ ਦਿੱਤਾ ਤਾਂ ਕਿ ਇਹ ਬਾਣੀ ਭੰਡਾਰ ਅਗਾਂਹ ਦੀਆਂ ਪੀੜ੍ਹੀਆਂ ਲਈ ਵੀ ਲਾਭਦਾਇਕ ਹੁੰਦਾ ਰਹੇ। ਦੱਖਣ ਵਿਚ 'ਆਚਾਰਯ' ਕਿਸਮ ਦੇ ਧਾਰਮਿਕ ਨੇਤਾ ਵੀ ਸਨ, ਜੋ ਪੁਰਾਤਨ ਸ਼ਾਸਤਰੀ ਵਿਧੀ ਨੂੰ ਅਪਣਾ ਕੇ ਸੰਸਕ੍ਰਿਤ ਵਿਚ ਹੀ ਅੱਗੇ ਧਰਮ ਦੀ ਵਿਆਖਿਆ ਕਰਦੇ ਤੇ ਜਗਿਆਸੂਆਂ ਨੂੰ ਆਪਣੇ ਵੱਲ ਖਿੱਚਣ ਦਾ ਜਤਨ ਕਰਦੇ ਸਨ, ਜਿਵੇਂ ਕਿ ਸ਼ੰਕਰ, ਰਾਮਾਨੁਜ, ਮਾਧਵ, ਨਿੰਬਾਰਕ, ਵੱਲਭਾਚਾਰਯ। ਪਰੰਤੂ ਇਨ੍ਹਾਂ ਦੇ ਸੰਸਕ੍ਰਿਤ ਭਾਸ਼ਯਾਂ ਨੂੰ ਸਮਝਣਾ ਜਨ-ਸਾਧਾਰਨ ਦੇ ਵਿਤੋਂ ਬਾਹਰੀ ਗੱਲ ਸੀ।

ਇਸ ਕਰਕੇ ਹੇਠਲੀਆਂ ਕਿਰਤੀ ਜਾਤੀਆਂ ਵਿਚ ਉੱਠੇ ਭਗਤ ਆਗੂ ਅੱਗੇ ਹੋਏ, ਜਿਨ੍ਹਾਂ ਦਾ ਜਨ-ਸਾਧਾਰਨ ਨਾਲ ਵਧੇਰੇ ਨਿਕਟ ਸੰਬੰਧ ਕੁਦਰਤੀ ਸੀ। ਜਦੋਂ ਆਗੂ ਹੇਠਲੇ ਤਬਕੇ ਵਿੱਚੋਂ ਆਏ ਹੋਣ ਤਾਂ ਜ਼ਰੂਰੀ ਸੀ ਕਿ ਅਧਿਆਤਮਕ ਤੇ ਧਾਰਮਿਕ ਗਿਆਨ ਦਾ ਸੋਮਾ ਉਨ੍ਹਾਂ ਦੀ ਸਹਿਜ ਸਰਲ ਭਾਸ਼ਾ ਬਣਦੀ। ਸੋ, ਭਗਤੀ ਲਹਿਰ ਦੀ ਸਭ ਤੋਂ ਵੱਡੀ ਦੇਣ ਇਹ ਸੀ ਕਿ ਜਿਥੇ ਇਸ ਨੇ ਬਿਨਾਂ ਕਿਸੇ ਵਰਣ, ਮਜ਼੍ਹਬ, ਨਸਲ ਜਾਂ ਦੇਸ-ਭੇਸ ਦੇ ਮਨੁੱਖ ਮਾਤਰ ਨੂੰ ਧਰਮ ਦਾ ਉਪਦੇਸ਼ ਦੇ ਕੇ ਸਮਾਨਤਾ ਲਿਆਂਦੀ, ਉਥੇ ਲੋਕ-ਭਾਸ਼ਾ ਨੂੰ ਅਧਿਆਤਮਕ ਗਿਆਨ ਦਾ ਮਾਧਿਅਮ ਬਣਾ ਕੇ ਇਕ ਨਵੀਂ ਪਿਰਤ ਪਾਈ ਤੇ ਨਵੇਂ ਯੁਗ ਦੀ ਬੁਨਿਆਦ ਰੱਖੀ। ਇਕ ਗੱਲ ਹੋਰ, ਭਗਤੀ ਨੇ ਇਨ੍ਹਾਂ ਸੰਤਾਂ-ਭਗਤਾਂ ਦਾ ਪਰਮੇਸ਼ਰ ਨਾਲ ਇਕ ਤਰ੍ਹਾਂ ਵਿਅਕਤੀਗਤ ਰਿਸ਼ਤਾ ਬਣਾਇਆ ਤੇ ਉਹ ਪਰਮ ਸੱਤਾ ਨਾਲ ਅਭੇਦ ਹੋ ਕੇ ਇਕ ਅਲੌਕਿਕ ਉੱਚਤਾ ਅਨੁਭਵ ਕਰਨ ਲੱਗੇ। ਜਿਨ੍ਹਾਂ ਛੋਟੀਆਂ ਜਾਤੀਆਂ ਨੂੰ ਬ੍ਰਾਹਮਣ ਆਦਰ ਦੀ ਨਜ਼ਰ ਨਾਲ ਨਹੀਂ ਸੀ ਦੇਖਦਾ ਤੇ ਸਮਾਜ ਵੀ ਬ੍ਰਾਹਮਣੀ ਅਸਰ ਹੇਠ ਇਨ੍ਹਾਂ ਨੂੰ ਮਾਨਤਾ ਦੇ ਕੇ ਰਾਜ਼ੀ ਨਹੀਂ ਸੀ, ਪਰ ਉਹ ਸਿਮਰਨ ਦੀ

ਸ਼ਕਤੀ ਸਦਕੇ ਰੱਬੀ ਅਭੇਦਤਾ ਪਾ ਕੇ ਇਕ ਨਵੀਂ ਕਿਸਮ ਦਾ ਮਾਣ ਤੇ ਫ਼ਖ਼ਰ ਅਨੁਭਵ ਕਰਨ ਲੱਗੇ, ਜਿਵੇਂ ਕਿ ਉਨ੍ਹਾਂ ਦੇ ਕਥਨਾਂ ਤੋਂ ਪ੍ਰਗਟ ਹੁੰਦਾ ਹੈ :

**ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ ॥**

*(ਰਾਮਕਲੀ ਕਬੀਰ ਜੀ, ਪੰਨਾ 969)*

**ਕਬੀਰ ਮਨੁ ਨਿਰਮਲੁ ਭਇਆ ਜੈਸਾ ਗੰਗਾ ਨੀਰੁ ॥**
**ਪਾਛੈ ਲਾਗੋ ਹਰਿ ਫਿਰੈ ਕਹਤ ਕਬੀਰ ਕਬੀਰ ॥੫੫॥**

*(ਸਲੋਕ ਕਬੀਰ ਜੀ, ਪੰਨਾ 1367)*

**ਦਾਸ ਅਨਿੰਨ ਮੇਰੋ ਨਿਜ ਰੂਪ ॥...**
**ਮੇਰੀ ਬਾਂਧੀ ਭਗਤੁ ਛਡਾਵੈ ਬਾਂਧੈ ਭਗਤੁ ਨ ਛੂਟੈ ਮੋਹਿ ॥**
**ਏਕ ਸਮੈ ਮੋ ਕਉ ਗਹਿ ਬਾਂਧੈ ਤਉ ਫੁਨਿ ਮੋ ਪੈ ਜਬਾਬੁ ਨ ਹੋਇ ॥**

*(ਸਾਰੰਗ ਨਾਮਦੇਉ ਜੀ, ਪੰਨੇ 1252-53)*

**ਐਸੀ ਲਾਲ ਤੁਝ ਬਿਨੁ ਕਉਨੁ ਕਰੈ ॥**
**ਗਰੀਬ ਨਿਵਾਜੁ ਗੁਸਈਆ ਮੇਰਾ ਮਾਥੈ ਛਤ੍ਰੁ ਧਰੈ ॥**

*(ਮਾਰੂ ਰਵਿਦਾਸ ਜੀ, ਪੰਨਾ 1106)*

ਇਉਂ ਅਭੇਦ ਹੋਏ ਭਗਤ ਤੱਤ੍ਵੇਤਾ ਬ੍ਰਹਮ ਗਿਆਨੀ ਹੋ ਗਏ ਤੇ ਉਨ੍ਹਾਂ ਦੇ ਅੰਮ੍ਰਿਤ ਬਚਨ 'ਬਾਣੀ' ਕਹਿ ਕੇ ਸਤਿਕਾਰੇ ਗਏ। ਇਨ੍ਹਾਂ ਸਾਧੂਆਂ ਸੰਤਾਂ ਦਾ ਹਿਰਦਾ ਹਿਮਾਲਿਆ ਵਾਂਗ ਸ਼ਾਂਤ ਉੱਜਲ ਤੇ ਨਿਰਮਲ ਸੀ, ਜਿਸ ਵਿੱਚੋਂ ਅਧਿਆਤਮਕ ਗਿਆਨ ਦੀ ਗੰਗਾ ਵਹਿਣ ਲੱਗੀ :

**ਬਾਣੀ ਉਚਰਹਿ ਸਾਧ ਜਨ ਅਮਿਉ ਚਲਹਿ ਝਰਣੇ ॥**

*(ਗਉੜੀ ਕੀ ਵਾਰ ਮਹਲਾ ੫, ਪੰਨਾ 320)*

ਇਹ ਗਿਆਨ ਕਈ ਰੂਪਾਂ ਵਿਚ ਪ੍ਰਗਟ ਹੋਇਆ। ਸ਼੍ਰੀ ਰਾਮ ਚੰਦਰ ਨੂੰ ਇਸ਼ਟ ਮੰਨ ਕੇ ਪ੍ਰੇਮਾ-ਭਗਤੀ ਪ੍ਰਗਟਾਉਣ ਵਾਲਿਆਂ ਰਾਮ-ਕਾਵਿਧਾਰਾ ਚਲਾਈ, ਕ੍ਰਿਸ਼ਨ ਨੂੰ ਇਸ਼ਟ ਮੰਨ ਕੇ ਪ੍ਰੇਮ ਪ੍ਰਗਟਾਉਣ ਵਾਲਿਆਂ ਕ੍ਰਿਸ਼ਨ-ਕਾਵਿਧਾਰਾ ਪ੍ਰਵਾਹਿਤ ਕੀਤੀ। ਇਨ੍ਹਾਂ ਸਭ ਤੋਂ ਨਿਰਾਲਾ ਦਲ ਨਿਰਗੁਣਵਾਦੀ ਸੰਤਾਂ ਦਾ ਸੀ, ਜੋ ਵਿਅਕਤੀਗਤ ਸੀਮਾ ਵਿਚ ਨਾ ਬੱਝ ਕੇ ਕੇਵਲ ਸਰਬ-ਵਿਆਪਕ ਹਸਤੀ ਦੇ ਗੁਣ ਗਾਇਕ ਢਾਡੀ ਬਣੇ। ਭਾਵੇਂ ਦਾਰਸ਼ਨਿਕ ਤੌਰ 'ਤੇ ਹਿੰਦੂ ਮਤ ਅਦ੍ਵੈਤਵਾਦੀ ਸੀ, ਪਰ ਵਿਹਾਰਕ ਰੂਪ ਵਿਚ ਬਹੁ-ਦੇਵਵਾਦ ਇਕ ਆਮ ਗੱਲ ਸੀ ਤੇ ਇਸ ਤੋਂ ਵੀ ਪਰੇ ਬੁੱਤਪ੍ਰਸਤੀ ਸੂਫ਼ੀਆਂ ਦਾ ਰੱਬੀ ਭਰੋਸਾ, ਏਕਤਾਵਾਦ ਨੂੰ ਬਲ ਦੇ ਰਿਹਾ ਸੀ,

ਪਰ ਉਹ ਭਗਤਾਂ ਵਾਂਗ ਸ਼ਰ੍ਹਾ ਸ਼ਰੀਅਤ 'ਤੇ ਜ਼ੋਰ ਨਾ ਦੇ ਕੇ ਪ੍ਰੇਮ-ਮਾਰਗ ਨੂੰ ਵਧੀਆ ਰਸਤਾ ਦੱਸ ਰਹੇ ਸਨ। ਇਸ ਨਾਲ ਭਗਤੀ ਲਹਿਰ ਨੂੰ ਚੰਗੀ ਸ਼ਕਤੀ ਮਿਲੀ। ਹਿੰਦੂ ਸਾਧ-ਸੰਤ ਤੇ ਮੁਸਲਮਾਨ ਸੂਫ਼ੀ ਦਰਵੇਸ਼ ਦੋ ਗੱਲਾਂ ਵਿਚ ਬਿਲਕੁਲ ਇਕ ਸਨ ਕਿ ਰੱਬ ਇਕ ਹੈ ਤੇ ਮਨੁੱਖ ਜਾਤੀ ਇਕ। ਪਰ ਪਰੋਹਿਤ ਜਮਾਤ ਇਸ ਗੱਲ ਨਾਲ ਅਮਲੀ ਤੌਰ 'ਤੇ ਸਹਿਮਤ ਨਹੀਂ ਸੀ, ਬ੍ਰਾਹਮਣ ਤੇ ਕਾਜ਼ੀ, ਕਾਫ਼ਰ, ਮਲੇਛ ਅਤੇ ਸ਼ੂਦਰ ਸੁਵਰਣ ਵਾਲੀ ਸੰਕੇਤਾਵਲੀ ਨੂੰ ਅਜੇ ਛੱਡਣ ਲਈ ਤਿਆਰ ਨਹੀਂ ਸਨ ਅਤੇ ਨਾ ਹੀ ਉਹ ਕਰਮ-ਕਾਂਡ ਤੇ ਫੋਕੀ ਸ਼ਰੀਅਤ ਦੀ ਨਿਖੇਧੀ ਸੁਣ ਸਕਦੇ ਸਨ। ਪਰ ਭਗਤਾਂ, ਦਰਵੇਸ਼ਾਂ ਦਾ ਮਾਰਗ ਬਲਵਾਨ ਸੀ, ਉਸ ਦੇ ਵਹਿਣ ਨੇ ਭਰਮ-ਭੁਲੇਖੇ ਦਾ ਸਭ ਕੂੜਾ ਕਰਕਟ ਰੋੜ੍ਹ ਦਿੱਤਾ। ਕਬੀਰ ਉੱਚੀ ਉੱਚੀ ਕਹਿ ਕੇ ਸੁਣਾ ਰਿਹਾ ਸੀ ਕਿ ਇਹ ਕਰਮ-ਕਾਂਡ ਤੇ ਸ਼ਰ੍ਹਾ ਦੇ ਗ੍ਰੰਥ ਹੁਣ ਦੇ ਜ਼ਮਾਨੇ ਲਈ ਉਪਯੋਗੀ ਨਹੀਂ :

**ਬੇਦ ਕਤੇਬ ਇਫਤਰਾ ਭਾਈ ਦਿਲ ਕਾ ਫਿਕਰੁ ਨ ਜਾਇ ॥**

*(ਤਿਲੰਗ ਕਬੀਰ ਜੀ, ਪੰਨਾ 727)*

ਸੋ, ਭਗਤੀ-ਕਾਵਿਧਾਰਾ ਪੁਰਾਣੀ ਮਾਨਤਾ ਨੂੰ ਪ੍ਰਵਾਨ ਨਾ ਕਰ ਕੇ ਆਪਣਾ ਨਵਾਂ ਮਾਰਗ ਸਪੱਸ਼ਟ ਕਰ ਰਹੀ ਸੀ ਤੇ ਉਸ ਲਈ ਕੋਈ ਨਵੇਂ ਧਰਮ ਗ੍ਰੰਥ ਦੀ ਆਵਸ਼ਕਤਾ ਸੀ। ਦੇਸ਼ ਭਰ ਵਿਚ ਸੰਤ ਭਗਤ ਜੋ ਵਿਚਾਰ ਦੁਹਰਾ ਰਹੇ ਸਨ, ਉਨ੍ਹਾਂ ਵਿਚ ਇਕ ਅਨੋਖੀ ਸਾਂਝ ਸੀ ਤੇ ਉਹ ਬਹੁਤੇ ਮਸਲਿਆਂ 'ਤੇ ਇਕ ਰਾਇ ਸਨ, ਜਿਵੇਂ ਕਿ :

(1) ਪਰਮੇਸ਼ਰ ਇਕ ਹੈ ਤੇ ਉਹੋ ਪੂਜਣਯੋਗ ਹੈ।

(2) ਗਿਆਨ ਯੋਗ ਤੇ ਕਰਮ ਯੋਗ ਨਾਲੋਂ ਉਸ ਦੀ ਪ੍ਰਾਪਤੀ ਦਾ ਮਾਰਗ ਪ੍ਰੇਮਾ-ਭਗਤੀ ਸ੍ਰੇਸ਼ਟ ਹੈ।

(3) ਇਸ ਪਰਮਾਰਥ ਦੇ ਮਾਰਗ 'ਤੇ ਚੱਲਣ ਲਈ 'ਗੁਰੂ' ਦੀ ਅਗਵਾਈ ਜ਼ਰੂਰੀ ਹੈ।

(4) ਸਾਧੂਆਂ ਦੀ ਸੰਗਤ ਯਾ 'ਸਤਿਸੰਗ' ਸਹਾਇਕ ਸਾਧਨ ਹੈ।

(5) ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਆਦਿ ਔਗੁਣ ਤਿਆਗ ਕੇ ਸਤਿ, ਸੰਤੋਖ, ਧੀਰਜ, ਦਇਆ, ਨਿਮਰਤਾ ਆਦਿ ਗੁਣ ਧਾਰਨੇ ਜ਼ਰੂਰੀ ਹਨ।

(6) ਭਗਤੀ ਦਾ ਅਮਲੀ ਤਰੀਕਾ ਨਾਮ ਸਿਮਰਨ ਹੈ, ਜੋ ਸਤਿਸੰਗੀਆਂ ਨਾਲ ਮਿਲ ਕੇ 'ਕੀਰਤਨ' ਰਾਹੀਂ ਵੀ ਹੋ ਸਕਦਾ ਹੈ, ਏਕਾਂਤ ਭਜਨ ਰਾਹੀਂ ਵੀ।

(7) ਸੰਸਾਰ ਦੇ ਭੋਗ ਬਿਲਾਸ ਤੇ ਪਦਾਰਥ ਚਲਾਇਮਾਨ ਹਨ, ਇਸ ਲਈ ਇਨ੍ਹਾਂ ਨਾਲ ਪਕੜ ਰੱਖਣੀ ਠੀਕ ਨਹੀਂ, ਵੈਰਾਗ ਤੇ ਤਿਆਗ ਜ਼ਰੂਰੀ ਹੈ।

(8) ਕੁਸੰਗਤ ਤੋਂ ਸਦਾ ਬਚ ਕੇ ਚੱਲਣਾ ਚਾਹੀਦਾ ਹੈ।

(9) ਵੇਦ-ਕਿਤੇਬ ਦੇ ਕਰਮ-ਕਾਂਡ ਤੇ ਸ਼ਰ੍ਹਾ-ਸ਼ਰੀਅਤ ਸਾਰਥਿਕ ਨਹੀਂ। ਕੇਵਲ ਭਗਤੀ ਤੇ ਉੱਚ-ਆਚਾਰ ਹੀ ਸਹੀ ਮਾਰਗ ਹੈ।

(10) ਪਰ ਇਹ ਸਭ ਕੁਝ ਕਰਕੇ ਵੀ ਮੁਕਤੀ, ਆਤਮ ਕਲਿਆਣ ਯਾ ਅੰਤਿਮ ਪ੍ਰਾਪਤੀ ਤਾਂ ਉਸਦੀ ਕ੍ਰਿਪਾਲਤਾ (ਨਦਰਿ ਕਰਮ) ਦਾ ਫਲ ਹੈ।

ਇਸ ਕਰਕੇ ਸੱਚਾ ਭਗਤ ਆਪਣੀ ਸਾਧਨਾ 'ਤੇ ਮਾਣ ਨਾ ਕਰਦਾ ਹੋਇਆ ਪ੍ਰਭੂ ਅੱਗੇ ਆਤਮ-ਸਮਰਪਣ ਕਰਦਾ ਤੇ ਉਸ ਦੇ ਭਾਣੇ ਵਿਚ ਚੱਲਣਾ ਹੀ ਆਪਣਾ ਜੀਵਨ-ਕਰਤੱਵ ਸਮਝਦਾ ਹੈ।

ਸੋ, ਇਸ ਭਗਤੀ ਕਾਵਿ ਵਿਚ ਕੇਵਲ ਅਧਿਆਤਮਕਤਾ ਉੱਤੇ ਹੀ ਜ਼ੋਰ ਨਹੀਂ, ਸਗੋਂ ਸ਼੍ਰੇਸ਼ਟਾਚਾਰ ਉੱਤੇ ਵੀ ਪੂਰਾ ਜ਼ੋਰ ਦਿੱਤਾ ਗਿਆ ਹੈ। ਅਸੀਂ ਕਹਿ ਸਕਦੇ ਹਾਂ ਕਿ ਵਿਸ਼ਾ-ਵਸਤੂ ਦੇ ਪੱਖ ਤੋਂ ਇਹ ਅਧਿਆਤਮਕ ਰਚਨਾਵਾਂ ਇਤਨਾ ਗੌਰਵ ਰੱਖਦੀਆਂ ਹਨ ਕਿ 'ਸੰਪੂਰਨ ਮਾਨਵ' (Perfect Man) ਦੀ ਸਿਰਜਨਾ ਲਈ ਅੱਜ ਵੀ ਇਹ ਉਪਦੇਸ਼ ਕਾਰਗਰ ਸਿੱਧ ਹੋਣ ਵਾਲੇ ਹਨ।

ਜਿਥੋਂ ਤਕ ਭਗਤੀ-ਕਾਵਿਧਾਰਾ ਦੇ ਰੂਪਕ ਪੱਖ ਦਾ ਸੰਬੰਧ ਹੈ, ਇਸ ਬਾਰੇ ਇਕ ਗੱਲ ਤਾਂ ਸਪੱਸ਼ਟ ਹੈ ਕਿ ਇਸ ਦੀ ਰਚਨਾ ਕਰਨ ਵਾਲੇ 'ਆਚਾਰਯ' ਜਾਂ 'ਪੰਡਿਤ' ਨਹੀਂ ਸਨ। ਅਲੰਕਾਰ ਸ਼ਾਸਤਰ ਜਾਂ ਰਸ-ਸਿਧਾਂਤ ਉਨ੍ਹਾਂ ਦੇ ਅਧਿਐਨ ਦਾ ਵਿਸ਼ਾ ਨਹੀਂ ਸੀ, ਉਨ੍ਹਾਂ ਜਿਵੇਂ ਅਨੁਭਵ ਕੀਤਾ, ਉਸ ਨੂੰ ਉਵੇਂ ਹੀ ਆਪਣੀ ਸਪੱਸ਼ਟ ਤੇ ਸਿੱਧੀ ਸਾਦੀ ਸਰਲ ਸ਼ੈਲੀ ਵਿਚ ਅੰਕਿਤ ਕਰ ਦਿੱਤਾ। ਨਾ ਉਚੇਚਾ ਅਲੰਕਾਰਾਂ 'ਤੇ ਜ਼ੋਰ ਲਾਇਆ ਤੇ ਨਾ ਹੀ ਭਾਸ਼ਾ ਉੱਤੇ। ਸ਼ਾਸਤਰੀ ਛੰਦਾਂ ਦੀ ਥਾਂ ਉਨ੍ਹਾਂ ਲੋਕ-ਪ੍ਰਚੱਲਿਤ ਧਾਰਨਾਵਾਂ ਨੂੰ ਅਪਣਾਇਆ। ਇਹੋ ਕਾਰਨ ਹੈ ਕਿ ਉਨ੍ਹਾਂ ਦੀ ਆਖੀ ਗੱਲ ਅੱਜ ਵੀ ਪੜ੍ਹਿਆ ਅੱਧ-ਪੜ੍ਹਿਆ ਹਰ ਕੋਈ ਸਮਝ ਸਕਦਾ ਹੈ, ਕਿਉਂਕਿ ਇਹ ਲੋਕ ਵਧੇਰੇ ਕਰਕੇ ਆਪਣੀ ਕਾਰ-ਕਿਰਤ ਕਰਨ ਵਾਲੇ ਸਨ। ਇਹ ਲੋਕ ਯਕੀਨ ਇਹੋ ਕਰਦੇ ਸਨ ਕਿ ਜੋ ਗੱਲ ਤਜਰਬੇ ਵਿਚ ਆਈ, ਉਹੋ ਸਾਫ਼ ਸਾਫ਼ ਆਖੀ ਜਾਵੇ ਤੇ ਆਖੀ ਵੀ ਸਰਲ ਜ਼ਬਾਨ ਵਿਚ ਜਾਵੇ :

**ਬਾਗ ਬਗੀਚਾ ਸੋ ਭਲਾ, ਜੋ ਸਭ ਕਾ ਸਾਂਝਾ ਹੋਇ।**
**ਬਾਣੀ ਤਿਸ ਭਾ ਕੀ ਭਲੀ, ਜਿਸ ਸਮਝੇ ਸਭ ਕੋਇ।** *(ਕਬੀਰ)*

ਇਹ ਸੰਤਾਂ ਦੀ ਗੱਲ ਹੀ ਨਹੀਂ, ਭਾਰਤ ਦਾ ਸਮਾਜਿਕ ਵਿਕਾਸ ਦੱਸਦਾ ਹੈ ਕਿ ਲੋਕ ਪਰੋਹਿਤ ਭਾਸ਼ਾਵਾਂ ਤੋਂ ਅੱਕ ਥੱਕ ਚੁੱਕੇ ਸਨ। ਜੈਸਾ ਕਿ ਵਿਦਿਆਪਤੀ (ਚੌਧਵੀਂ ਸਦੀ) ਨੇ ਲਿਖਿਆ ਹੈ ਕਿ ਸੰਸਕ੍ਰਿਤ ਪੰਡਿਤਾਂ ਤਕ ਮਹਿਦੂਦ ਹੈ, ਪ੍ਰਾਕ੍ਰਿਤ ਦਾ ਮਰਮ ਕੋਈ ਪਾ ਨਹੀਂ ਸਕਦਾ, ਦੇਸੀ ਬੋਲ ਬਚਨ ਸਭ ਨੂੰ ਮਿੱਠੇ ਲੱਗਦੇ ਹਨ, ਇਸੇ ਕਰਕੇ ਮੈਂ ਟੁੱਟੀ-ਫੁੱਟੀ ਅਪਭੰਸ਼ ਜਾਂ 'ਅਵਹੱਠ' ਵਿਚ ਗੱਲ ਕਰਦਾ ਹਾਂ :

**ਸੱਕਯ ਬਾਣੀ ਬੁਹਯ ਨ ਭਾਵਇ।**
**ਪਾਉਅ ਰਸ ਕੋ ਮੱਮ ਨ ਪਾਵਇ।**
**ਦੇਸਿਲ ਬਾਨਾ ਸਭ ਜਨ ਮਿੱਠਾ।**
**ਤੇ ਤੈਸਨ ਜੰਪਉਂ ਅਵਹੱਠਾ।** *(ਕੀਰਤਿ ਲਤਾ)*

ਕਬੀਰ ਇਕ ਥਾਂ ਕਹਿੰਦੇ ਹਨ :

**ਸੰਸਕ੍ਰਿਤ ਹੈ ਕੂਪ ਜਲ, ਭਾਖਾ ਬਹਤਾ ਨੀਰ।**

ਸੋ, ਇਹ ਸੰਤ-ਬਾਣੀ, ਵਿਸ਼ੇ ਤੇ ਰੂਪ ਦੇ ਪੱਖ ਤੋਂ ਸਰਬੱਤ੍ਰ ਲਈ ਸੀ, ਜਿਵੇਂ ਲੋਕ-ਰਾਜ ਦੀ ਪਰਿਭਾਸ਼ਾ ਕੀਤੀ ਜਾਂਦੀ ਹੈ, ਉਹ ਰਾਜ ਜੋ ਲੋਕਾਂ ਲਈ, ਲੋਕਾਂ ਵੱਲੋਂ ਤੇ ਲੋਕਾਂ ਦਾ ਰਾਜ ਹੋਵੇ। ਲਗਭਗ ਇਹੋ ਤਾਰੀਫ਼ ਸੰਤ-ਬਾਣੀ ਉੱਤੇ ਢੁੱਕਦੀ ਹੈ। ਦਾਰਸ਼ਨਿਕ ਆਚਾਰਯਾਂ ਜੋ ਪਰਮਾਰਥਕ ਗਿਆਨ ਬਿਖਮ ਸ਼ੈਲੀ ਤੇ ਬਿਖਮ ਭਾਸ਼ਾ ਵਿਚ ਲਿਖਿਆ ਸੀ, ਉਹ ਕੇਵਲ ਵਿਸ਼ੇਸ਼ ਪੰਡਿਤ ਜਮਾਤ ਲਈ ਹੀ ਸੀ। ਇਨ੍ਹਾਂ ਸੰਤਾਂ-ਭਗਤਾਂ ਆਪਣੇ ਅਨੁਭਵ ਨੂੰ ਸਰਲ ਬੋਲੀ ਤੇ ਸਰਲ ਸ਼ੈਲੀ ਵਿਚ ਅੰਕਿਤ ਕਰ ਕੇ ਜਨ-ਸਾਧਾਰਨ ਉੱਤੇ ਮਹਾਨ ਉਪਕਾਰ ਕੀਤਾ।

ਇਨ੍ਹਾਂ ਰਹੱਸਵਾਦੀ ਸੰਤਾਂ-ਸਾਧੂਆਂ ਦਾ ਨਿੱਜੀ ਅਨੁਭਵ ਅਰਥ ਪੂਰਣ ਸੀ, ਇਸ ਕਰਕੇ ਇਨ੍ਹਾਂ ਜੋ ਕੁਝ ਆਖਿਆ ਉਹ ਬਹੁਤ ਪ੍ਰਭਾਵਸ਼ਾਲੀ ਸਿੱਧ ਹੋਇਆ ਤੇ ਇਸ ਤਰ੍ਹਾਂ ਬ੍ਰਾਹਮਣਾਂ, ਜੋਗੀਆਂ ਤੇ ਸਿੱਧਾਂ ਦੀ ਥਾਂ ਇਹ ਸੰਤ-ਭਗਤ ਨਵੇਂ ਯੁਗ ਦੇ ਨਾਇਕ ਬਣ ਗਏ।

ਗੁਰੂ ਸਾਹਿਬਾਨ ਤੋਂ ਪਹਿਲਾਂ ਪੰਜਾਬ ਵਿਚ ਸਿਵਾਏ ਜੋਗੀਆਂ-ਨਾਥਾਂ ਦੇ ਹੋਰ ਕਿਸੇ ਦਾ ਅਸਰ ਘੱਟ ਹੀ ਸੀ। ਇਹ ਲੋਕ ਜਾਂ ਆਪਣੇ ਭੇਖ ਦਾ ਖੱਟਿਆ ਖਾਂਦੇ ਸਨ ਜਾਂ ਫਿਰ ਮਾੜੀ ਮੋਟੀ ਰਿਧੀ-ਸਿਧੀ ਦੇ ਚਮਤਕਾਰ ਦਾ। ਉੱਚਾ ਅਧਿਆਤਮਕ ਜੀਵਨ ਜਿਊਣ ਲਈ ਦੋਵੇਂ ਚੀਜ਼ਾਂ ਨਿਰਾਰਥਕ ਸਨ, ਇਸ ਕਰਕੇ ਗੁਰੂ ਸਾਹਿਬਾਨ ਨੇ ਇਨ੍ਹਾਂ ਨੂੰ ਅਪ੍ਰਵਾਨ ਕਰਕੇ ਸੱਚਾ ਧਾਰਮਿਕ ਜੀਵਨ ਬਣਾਉਣ ਤੇ ਰੱਬੀ ਭਾਣੇ ਵਿਚ ਜ਼ਿੰਦਗੀ ਬਸਰ ਕਰਨ ਦੀ ਤਾਕੀਦ ਕੀਤੀ। ਫਿਰ ਜੋਗੀਆਂ

ਦਾ ਤਰੀਕਾਕਾਰ ਪੁਰਾਣੇ ਸੰਨਿਆਸੀਆਂ ਜਾਂ ਬੋਧੀ ਭਿਖਸ਼ੂਆਂ ਵਾਲਾ ਹੀ ਸੀ, ਕੰਮ ਨਾ ਕਰਨ ਦਾ ਤੇ ਮੰਗ ਖਾਣ ਦਾ। ਇਸ ਨੂੰ ਗੁਰੂ ਸਾਹਿਬਾਨ ਨੇ ਬਿਲਕੁਲ ਰੱਦ ਕਰ ਦਿੱਤਾ। ਇਸ ਦੀ ਥਾਂ ਕਿਰਤ ਕਮਾਈ ਕਰ ਕੇ ਵੰਡ ਛਕਣ ਦਾ ਉਪਦੇਸ਼ ਦਿੱਤਾ ਤੇ ਮੰਗਣ ਦੀ ਨਿਖੇਧੀ ਕੀਤੀ। ਇਉਂ ਅਸੀਂ ਦੇਖਦੇ ਹਾਂ ਕਿ ਭਗਤੀ ਲਹਿਰ ਦੇ ਸਮੁੱਚੇ ਵੇਗ ਵਿਚ ਨਿਰਗੁਣਵਾਦੀ ਸੰਤਾਂ ਦੀ ਆਵਾਜ਼ ਜ਼ਰਾ ਉੱਚੀ ਸੁਣਾਈ ਦਿੰਦੀ ਹੈ ਤੇ ਉਸਦਾ ਕਾਫ਼ੀ ਡੂੰਘਾ ਅਸਰ ਸੀ, ਭਾਵੇਂ ਸਰਗੁਣਵਾਦੀ ਸਾਧੂਆਂ ਦੇ ਗੀਤ ਵੀ ਕਾਫ਼ੀ ਆਕਰਸ਼ਕ ਸਨ, ਪਰੰਤੂ ਉਹ ਚਿਰਕਾਲੀਨ ਪ੍ਰਭਾਵ ਨਾ ਪਾ ਸਕੇ ਤੇ ਨਾ ਹੀ ਸਮਾਜ ਨੂੰ ਕਿਸੇ ਉਚੇਚੇ ਪਰਿਵਰਤਨ ਲਈ ਤਿਆਰ ਕਰ ਸਕੇ।

ਗੁਰੂ ਨਾਨਕ ਸਾਹਿਬ ਦੀ ਸਿੱਖ ਜਾਗ੍ਰਤੀ ਲਹਿਰ ਇਕ ਯੋਜਨਾਬੱਧ ਪ੍ਰੋਗਰਾਮ ਸੀ, ਜਿਸ ਦੀ ਸੰਪੂਰਨਤਾ ਲਈ ਗੁਰੂ ਸਾਹਿਬ ਨੇ ਚਾਰ ਖ਼ਾਸ ਗੱਲਾਂ ਕੀਤੀਆਂ। ਪਹਿਲੇ ਗੁਰਗੱਦੀ ਨੂੰ ਦਸ ਵਿਅਕਤੀਆਂ ਤਕ ਅਖੰਡ ਅੱਗੇ ਚਲਾਇਆ ਤਾਂ ਕਿ ਸੰਪੂਰਨ ਯੋਜਨਾ ਨੇਪਰੇ ਚਾੜ੍ਹੀ ਜਾ ਸਕੇ, ਦੂਜੇ ਥਾਂ ਥਾਂ ਧਰਮਸ਼ਾਲਾ ਥਾਪੀਆਂ, ਤੀਜੇ ਬਾਣੀ ਦਾ ਸੰਕਲਨ ਕਰ ਕੇ ਨਵੇਂ ਧਰਮ ਗ੍ਰੰਥ ਦੀ ਸਾਜਣਾ ਦਾ ਮੁੱਢ ਬੰਨ੍ਹਿਆ। ਚੌਥੇ, ਇਸ ਸੰਤ-ਬਾਣੀ ਨੂੰ 'ਗੁਰੂ' ਕਹਿ ਕੇ ਪ੍ਰਤਿਸ਼ਠਤ ਕੀਤਾ ਤਾਂ ਕਿ ਰੂਹਾਨੀ ਰਹਿਨੁਮਾਈ ਹਰ ਸਮੇਂ, ਹਰ ਥਾਂ ਹਰ ਇਕ ਨੂੰ ਮਿਲਦੀ ਰਹੇ। ਦੇਹਧਾਰੀ ਵਿਅਕਤੀ, ਸਰਬ-ਪ੍ਰਵਾਨ ਨਹੀਂ ਹੋ ਸਕਦਾ, ਸਰਬ-ਵਿਆਪਕ ਨਹੀਂ ਹੋ ਸਕਦਾ, ਉਪ-ਭਾਵਕਤਾ ਅਧੀਨ ਹੋਣ ਕਰਕੇ ਸਦਾ ਸਥਿਰ ਤੇ ਅਡੋਲ ਨਹੀਂ ਹੋ ਸਕਦਾ, ਜਦੋਂ ਕਿ ਅਨੁਭਵੀ ਪਰਮਾਰਥਕ ਗਿਆਨ, ਇਨ੍ਹਾਂ ਊਣਤਾਈਆਂ ਤੋਂ ਉਪਰ ਹੈ। ਸੋ, ਯੁਗ ਪੁਰਸ਼ ਗੁਰੂ ਨਾਨਕ ਸਾਹਿਬ ਦੀ ਸੁਜਾਨ ਦ੍ਰਿਸ਼ਟੀ ਨੇ ਇਹ ਅਨੁਭਵ ਕਰ ਲਿਆ ਸੀ ਕਿ ਇਸ ਭਗਤੀ ਲਹਿਰ ਦੇ ਤੱਤਵੇਤਿਆਂ ਦੇ ਬਚਨ ਇਕੱਤਰ ਕਰ ਕੇ ਸੰਭਾਲੇ ਜਾਣ ਤੇ ਉਨ੍ਹਾਂ ਦੇ ਆਧਾਰ 'ਤੇ ਜੀਵਨ ਆਦਰਸ਼ ਪਰਪੱਕ ਕਰ ਕੇ ਮਨੁੱਖੀ ਜ਼ਿੰਦਗੀ ਨੂੰ ਸੇਧ ਦਿੱਤੀ ਜਾਵੇ। ਇਹ ਇਕ ਬਹੁਤ ਵੱਡਾ ਫ਼ੈਸਲਾ ਸੀ, ਜੋ ਧਾਰਮਿਕ ਖੇਤਰ ਵਿਚ ਇਕ ਨਵਾਂ ਪਰਿਵਰਤਨ ਲਿਆ ਕੇ ਵਿਅਕਤੀਵਾਦ ਤੋਂ ਪੈਦਾ ਹੋਣ ਵਾਲੀਆਂ ਗੁੰਝਲਾਂ ਤੋਂ ਛੁਟਕਾਰਾ ਦਿਵਾਉਂਦਾ ਸੀ।

ਭਾਰਤੀ ਧਰਮਾਂ ਦਾ ਲੰਮਾ ਇਤਿਹਾਸ ਦੱਸਦਾ ਹੈ ਕਿ ਸ਼ਰਧਾਲੂ ਲੋਕ ਧਾਰਮਿਕ ਸਿਧਾਂਤਾਂ ਦੀ ਥਾਂ, ਧਾਰਮਿਕ ਆਗੂਆਂ ਦੇ ਵਿਅਕਤਿਤਵ ਦੀ ਵਧੇਰੇ ਪਕੜ ਕਰਦੇ ਰਹੇ ਹਨ ਤੇ ਫਿਰ ਇਕ ਵਿਅਕਤੀ ਨੂੰ ਪੂਜਣ ਵਾਲੇ, ਦੂਜੇ ਮਹਾਨ ਵਿਅਕਤੀ ਨੂੰ ਆਦਰ ਨਾਲ ਦੇਖਣ ਦੀ ਲੋੜ ਨਹੀਂ ਸੀ ਸਮਝਦੇ। ਇਸ ਤਰ੍ਹਾਂ ਵਿਰੋਧ

ਵਧਦੇ ਗਏ ਤੇ ਅੱਡ ਅੱਡ ਸੰਪ੍ਰਦਾਵਾਂ ਬਣਦੀਆਂ ਗਈਆਂ। ਇਨ੍ਹਾਂ ਸਾਰਿਆਂ ਵਿਰੋਧਾਂ ਤੇ ਭਿੰਨਤਾਵਾਂ ਦੇ ਪਿਛੋਕੜ ਵਿਚ ਵਿਅਕਤੀਵਾਦ ਹੀ ਮੁੱਖ ਔਗੁਣ ਸੀ।

ਇਹ ਹੀ ਨਹੀਂ, ਇਸ ਗੱਲ ਨੇ ਹਿੰਦੂ ਮਤ ਨੂੰ ਖੰਡ ਖੰਡ ਕੀਤਾ, ਬਲਕਿ ਜੈਨੀਆਂ ਤੇ ਬੋਧੀਆਂ ਵਿਚ ਵੀ ਬੁੱਧ ਤੇ ਮਹਾਂਬੀਰ ਵਰਧਮਾਨ ਦੀ ਪੂਜਾ ਲੋੜ ਤੋਂ ਵੱਧ ਥਾਂ ਲੈ ਗਈ। ਇਹੋ ਹਾਲ ਸਾਰੇ ਮਜ਼੍ਹਬਾਂ ਦਾ ਹੈ, ਭਾਵੇਂ ਇਹ ਮਤ ਆਪਣੇ ਆਪ ਨੂੰ 'ਅਹਲਿ ਕਿਤਾਬ' ਕਹਾਉਂਦੇ ਹਨ, ਪਰ ਫਿਰ ਵੀ ਇਨ੍ਹਾਂ ਦੇ ਮੰਨਣ ਵਾਲੇ ਖ਼ੁਦਾ ਜਾਂ ਰੱਬ ਦੀ ਪੂਜਾ ਮਾਨਤਾ ਦੀ ਥਾਂ ਹਜ਼ਰਤ ਮੂਸਾ, ਹਜ਼ਰਤ ਈਸਾ ਜਾਂ ਹਜ਼ਰਤ ਮੁਹੰਮਦ ਸਾਹਿਬ ਲਈ ਵਧੇਰੇ ਸ਼ਰਧਾ ਭਾਵਨਾ ਪ੍ਰਗਟਾ ਕੇ ਰਾਜ਼ੀ ਹਨ ਜਾਂ ਫਿਰ ਇਸ ਮਤ ਵਿਚ ਹੋਏ ਫ਼ਕੀਰਾਂ ਦਰਵੇਸ਼ਾਂ ਦੀਆਂ ਦਰਗਾਹਾਂ ਮਕਬਰਿਆਂ ਦੀਆਂ ਮਾਨਤਾਵਾਂ ਵਿਚ ਮਸਰੂਫ਼ ਹਨ। ਅਜੋਕੇ ਧਰਮਾਂ ਦਾ ਹਾਲ ਇਹ ਹੈ ਕਿ ਸਰਬ-ਮਾਨ, ਸਰਬ-ਪੂਜਯ ਪਰਮੇਸ਼ਰ ਸੰਬੰਧੀ ਕੋਈ ਕੁਝ ਆਖੇ, ਉਹ ਸਹਿਣ ਕੀਤਾ ਜਾ ਸਕਦਾ ਹੈ, ਪਰ ਜੇ ਕੋਈ ਕਿਸੇ ਧਰਮ ਦੇ ਆਗੂ ਬਾਰੇ ਕਿਤੇ ਕੋਈ ਆਲੋਚਨਾਤਮਕ ਸ਼ਬਦ ਵਰਤ ਬੈਠੇ ਤਾਂ ਉਹ ਬਰਦਾਸ਼ਤ ਨਹੀਂ ਕੀਤੇ ਜਾਂਦੇ। ਸੋ, ਇਹ ਸਾਰੀ ਬੀਮਾਰੀ ਵਿਅਕਤੀ ਪੂਜਾ ਦੇ ਕਾਰਨ ਵਧੀ ਤੇ ਇਸ ਨੇ ਸੰਪ੍ਰਦਾਇਕ ਝਗੜੇ ਵਧਾ ਕੇ ਵੱਖੋ-ਵੱਖ ਮਜ਼੍ਹਬਾਂ ਵਿਚ ਖਿੱਚੋਤਾਣ ਪੈਦਾ ਕੀਤੀ। ਗੁਰੂ ਨਾਨਕ ਸਾਹਿਬ ਨੇ ਭਾਰਤ ਭਰ ਵਿਚ ਭ੍ਰਮਣ ਕਰ ਕੇ ਇਸ ਰੋਗ ਦੇ ਸਿੱਟੇ ਚੰਗੀ ਤਰ੍ਹਾਂ ਦੇਖ ਲਏ ਸਨ ਤੇ ਉਸਦਾ ਇਲਾਜ ਲੱਭ ਲਿਆ ਸੀ ਕਿ ਕਿਵੇਂ ਸੰਤ-ਬਚਨਾਵਲੀ ਜਾਂ ਰੂਹਾਨੀ ਬਾਣੀ ਨੂੰ 'ਗੁਰੂ' ਥਾਪ ਕੇ ਲੋਕਾਂ ਨੂੰ ਇਸ ਵਿਅਕਤੀ-ਪੂਜਾ ਦੇ ਰੋਗ ਤੋਂ ਮੁਕਤੀ ਦਿਵਾਈ ਜਾ ਸਕਦੀ ਹੈ। ਇਸੇ ਕਰਕੇ ਉਨ੍ਹਾਂ ਆਪਣੇ ਪ੍ਰਚਾਰ ਦੌਰਿਆਂ ਸਮੇਂ ਇਹ ਇਕ ਉਚੇਚਾ ਉੱਦਮ ਕਰ ਕੇ ਥਾਂ ਥਾਂ 'ਤੇ ਉੱਤਮ ਬਾਣੀ ਦਾ ਸੰਗ੍ਰਹਿ ਕੀਤਾ। ਆਦਿ ਗ੍ਰੰਥ ਦੀ ਬਾਣੀ ਦੀ ਅੰਦਰਲੀ ਗਵਾਹੀ ਤੋਂ ਸਿੱਧ ਹੈ ਕਿ ਬਹੁਤੀ ਭਗਤ-ਬਾਣੀ ਗੁਰੂ ਨਾਨਕ ਸਾਹਿਬ ਨੇ ਆਪ ਸੰਚਿਤ ਕੀਤੀ ਤੇ ਕੁਝ ਉਨ੍ਹਾਂ ਦੇ ਉਤਰਾਧਿਕਾਰੀਆਂ ਨੇ ਵੀ ਇਕੱਠੀ ਕੀਤੀ/ ਕਰਾਈ। ਇਹ ਸੰਤ-ਸਾਧ ਵਧੇਰੇ ਘੁਮੱਕੜ ਸਨ, ਥਾਂ ਥਾਂ ਦਾ ਇਨ੍ਹਾਂ ਪਾਣੀ ਪੀਤਾ ਸੀ, ਕਿਸੇ ਖ਼ਾਸ ਥਾਂ ਨਾਲ ਜਾਂ ਕਿਸੇ ਖ਼ਾਸ ਵਿਅਕਤੀ ਨਾਲ ਇਨ੍ਹਾਂ ਦਾ ਲਗਾਉ ਨਹੀਂ ਸੀ, ਸਿਵਾਏ ਸਰਬ-ਵਿਆਪਕ ਪ੍ਰਭੂ ਦੇ। ਫਿਰ ਇਹ ਲੋਕ ਨਿਰਭੈ ਨਿਧੜਕ ਸਨ ਤੇ ਹਿਰਦੇ ਵੱਲੋਂ ਕੋਮਲ ਤੇ ਪਰਉਪਕਾਰੀ ਸੁਭਾ ਦੇ ਸਨ। ਇਸ ਤੋਂ ਵੱਧ ਖ਼ੂਬੀ ਇਹ ਹੈ ਕਿ ਇਹ ਲੋਕਾਂ ਨੂੰ ਉਪਦੇਸ਼ ਨਹੀਂ ਸੀ ਦਿੰਦੇ, ਸਗੋਂ ਆਪਣੇ ਆਪ ਨੂੰ ਸੰਬੋਧਨ ਕਰ ਕੇ ਸ੍ਰੇਸ਼ਟ ਮਾਰਗ ਦਾ ਪਸਾਰ ਕਰਦੇ ਸਨ, ਤਰਕ ਨਾਲੋਂ ਨਿੱਜੀ ਅਨੁਭਵ ਦੀ ਗੱਲ ਜ਼ਿਆਦਾ ਸੀ। ਕਾਂਸ਼ੀ ਦੇ ਆਚਾਰਯ ਤਰਕ ਨਾਲ

ਸ਼ਾਸਤਰਾਰਥ ਕਰਦੇ ਤੇ ਇਹ ਸੰਤ-ਭਗਤ ਆਪਣੇ ਸੁੱਚੇ ਹਿਰਦੇ ਦੇ ਸਿਦਕ ਵਿਸ਼ਵਾਸ ਨਾਲ ਦੂਜਿਆਂ ਅੰਦਰ ਪ੍ਰੇਮ, ਸ਼ਰਧਾ ਤੇ ਭਰੋਸੇ ਦੀ ਚੰਗਿਆੜੀ ਜਗਾਉਂਦੇ ਸਨ। ਇਸ ਨਾਲ ਬਾਣੀ ਨੂੰ ਬਲ ਮਿਲਦਾ ਸੀ ਤੇ ਉਹ ਆਮ ਲੋਕਾਂ 'ਤੇ ਜਾਦੂ ਦਾ ਅਸਰ ਕਰਦੀ ਸੀ। ਇਹ ਬਾਣੀ ਦੀ ਜਾਦੂਗਰੀ ਦਾ ਪ੍ਰਭਾਵ ਗੁਰੂਆਂ ਦੇਖ ਹੀ ਲਿਆ ਸੀ। ਇਸ ਕਰਕੇ ਗੁਰੂ ਨਾਨਕ ਸਾਹਿਬ ਨੇ ਇਸ ਦਾਮਨਿਕ ਸ਼ਕਤੀ ਨੂੰ ਇਕ ਭੰਡਾਰ ਵਿਚ ਸੰਚਿਤ ਕਰਨਾ ਜ਼ਰੂਰੀ ਸਮਝਿਆ ਤੇ ਗੁਰੂ ਗ੍ਰੰਥ ਇਸੇ ਬਾਣੀ ਦਾ ਸਾਗਰ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਹੋਰ ਵੀ ਵਿਸ਼ੇਸ਼ਤਾਵਾਂ ਹਨ, ਜੋ ਉਸ ਦੇ ਮਹੱਤਵ ਨੂੰ ਸਥਾਪਿਤ ਕਰਦੀਆਂ ਹਨ, ਪਰ ਸਭ ਤੋਂ ਵਡੇਰੀ ਵਿਸ਼ੇਸ਼ਤਾ ਇਹ ਹੈ ਕਿ ਇਹ ਏਕਤਾ ਦਾ ਪ੍ਰਤੀਕ ਹੈ। ਇਸ਼ਟ ਦੀ ਏਕਤਾ, ਗੁਰੂ ਦੀ ਏਕਤਾ, ਮਨੁੱਖੀ ਜਾਤੀ ਦੀ ਏਕਤਾ, ਧਰਮਾਂ ਦੀ ਏਕਤਾ ਤੇ ਬ੍ਰਹਿਮੰਡ ਮਾਤਰ ਦੀ ਏਕਤਾ ਇਸ ਦਾ ਮੁੱਖ ਵਿਸ਼ਾ-ਵਸਤੂ ਹੈ। ਕੋਈ ਅਜਿਹੀ ਗੱਲ ਨਹੀਂ ਅਪਣਾਈ ਗਈ, ਜਿਸ ਨਾਲ ਇਹ ਏਕਤਾ ਭੰਗ ਹੁੰਦੀ ਹੋਵੇ ਜਾਂ ਕਿਸੇ ਤਰ੍ਹਾਂ ਦੀ ਦੂਜਾਇਗੀ ਜਾਂ ਦ੍ਵੈਤ ਪੈਦਾ ਹੁੰਦੀ ਹੋਵੇ। ਗੁਰੂ ਅਰਜਨ ਸਾਹਿਬ ਇਸ ਅਦੁੱਤੀ ਏਕਤਾ ਦੀ ਮੰਗ ਕਰਦੇ ਫ਼ੁਰਮਾਉਂਦੇ ਹਨ :

**ਜੇ ਤੂ ਤੁਠਾ ਕ੍ਰਿਪਾ ਨਿਧਾਨ ਨਾ ਦੂਜਾ ਵੇਖਾਲਿ ॥**
**ਏਹਾ ਪਾਈ ਮੂ ਦਾਤੜੀ ਨਿਤ ਹਿਰਦੈ ਰਖਾ ਸਮਾਲਿ ॥**

*(ਸੂਹੀ ਮਹਲਾ ੫, ਪੰਨਾ 761)*

**ਇਕਾ ਬਾਣੀ ਇਕੁ ਗੁਰੁ ਇਕੋ ਸਬਦੁ ਵੀਚਾਰਿ ॥**

*(ਸੋਰਠਿ ਮਹਲਾ ੩, ਪੰਨਾ 646)*

## (1) ਇਸ਼ਟ ਦੀ ਏਕਤਾ

ਭਾਰਤੀ ਧਾਰਮਿਕ ਖੇਤਰ ਵਿਚ ਇਸ਼ਟ ਦੀ ਅਨੇਕਤਾ ਇਕ ਮੰਨੀ-ਪ੍ਰਮੰਨੀ ਸਚਾਈ ਸੀ। ਭਾਵੇਂ ਵੇਦ ਵਿਚ ਇਹ ਕਥਨ ਆਇਆ ਹੈ ਕਿ ਇੱਕੋ ਸੱਚ ਨੂੰ ਵਿਦਵਾਨ ਵੱਖਰੀ ਵੱਖਰੀ ਤਰ੍ਹਾਂ ਨਿਰੂਪਣ ਕਰਦੇ ਹਨ, ਪਰ ਸੱਚ ਇਕ ਹੀ ਹੈ। ਬਾਵਜੂਦ ਅਜਿਹੀ ਧਾਰਨਾ ਦੇ ਅਮਲੀ ਤੌਰ 'ਤੇ ਪਰਮੇਸ਼ਰ ਦਾ ਨਿਰਗੁਣ ਸਰਗੁਣ ਵਾਲਾ ਭੇਦ, ਅਵਤਾਰਵਾਦ ਜਾਂ ਬਹੁ-ਦੇਵਵਾਦ ਕਾਰਨ ਅਨੇਕ ਭਾਂਤਾ ਭੇਦ ਮੌਜੂਦ ਸੀ, ਇਸ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ। ਗੁਰੂ ਸਾਹਿਬ ਨੇ ਉਸ ਮਹਾਨ ਇਸ਼ਟ ਦਾ ਸਰੂਪ ਦੱਸਦਿਆਂ ਸਭ ਤੋਂ ਪਹਿਲਾਂ ਉਸ ਦਾ ਮੁੱਖ ਗੁਣ 'ਇਕ' ਦੱਸਿਆ :

**ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ**
**ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥**

'ਅਕਾਲ ਮੂਰਤਿ, ਅਜੂਨੀ, ਸੈਭੰ' ਦੱਸਣ ਦਾ ਭਾਵ ਵੀ ਇਹੋ ਸੀ ਕਿ ਉਹ ਅਵਤਾਰਾਂ ਵਿੱਚੋਂ ਨਹੀਂ, ਉਹ ਜਨਮ-ਮਰਨ ਵਾਲਾ ਵਿਅਕਤੀ ਹੋ ਨਹੀਂ ਸਕਦਾ। ਇਸ ਕਰਕੇ ਇਸ ਨੂੰ "ਸਤਿ ਸੁਹਾਣ ਸਦਾ ਮਨਿ ਚਾਉ" ਕਹਿ ਕੇ ਵਰਣਨ ਕੀਤਾ ਹੈ:

**ਸਾਹਿਬੁ ਮੇਰਾ ਏਕੋ ਹੈ॥**
**ਏਕੋ ਹੈ ਭਾਈ ਏਕੋ ਹੈ॥** *(ਆਸਾ ਮਹਲਾ ੧, ਪੰਨਾ 350)*

**ਤੂੰ ਆਦਿ ਪੁਰਖੁ ਅਪਰੰਪਰੁ ਕਰਤਾ ਜੀ ਤੁਧੁ ਜੇਵਡੁ ਅਵਰੁ ਨ ਕੋਈ॥**
**ਤੂੰ ਜੁਗੁ ਜੁਗੁ ਏਕੋ ਸਦਾ ਸਦਾ ਤੂੰ ਏਕੋ ਜੀ ਤੂੰ ਨਿਹਚਲੁ ਕਰਤਾ ਸੋਈ॥**
*(ਆਸਾ ਮਹਲਾ 4, ਪੰਨਾ 11)*

'ਇਕ' ਕਹਿਣ ਤੋਂ ਇਲਾਵਾ ਪਰਮੇਸ਼ਰ ਨੂੰ ਕਰਤਾ ਪੁਰਖ, ਕਰਣ ਕਾਰਣ, ਪੁਰਖ ਬਿਧਾਤਾ, ਪਾਰਬ੍ਰਹਮ, ਪ੍ਰੀਤਮ, ਪਿਆਰਾ, ਮਿਤ੍ਰ, ਸੱਜਣ, ਮਿੱਠਬੋਲੜਾ, ਸਾਈਂ, ਸਾਹਿਬ, ਕ੍ਰਿਪਾਨਿਧਾਨ, ਦਯਾਲੂ, ਬਖ਼ਸ਼ੰਦ, ਪਤਿਤ ਪਾਵਨ, ਦੀਨ-ਬੰਧੂ, ਗ਼ਰੀਬ ਨਿਵਾਜ਼, ਭਗਤ ਵਛਲ, ਹਾਜ਼ਰ ਹਜ਼ੂਰ, ਅੰਤਰਜਾਮੀ, ਦਾਨਾ-ਬੀਨਾ, ਸੁਘੜ ਸੁਜਾਨ ਤੇ ਸਰਬ-ਵਿਆਪਕ ਜੋਤਿ ਕਿਹਾ ਹੈ। ਕੁਝ ਭਗਤੀ ਲਹਿਰ ਦੇ ਲੋਕਾਂ ਸਰਗੁਣ-ਨਿਰਗੁਣ ਦੀ ਵੰਡ ਵੀ ਪਾਈ ਸੀ, ਪਰ ਸਤਿਗੁਰੂ ਕਹਿੰਦੇ ਹਨ:

**ਮੈ ਨਾਹੀ ਪ੍ਰਭ ਸਭੁ ਕਿਛੁ ਤੇਰਾ॥**
**ਈਘੈ ਨਿਰਗੁਨ ਊਘੈ ਸਰਗੁਨ ਕੇਲ ਕਰਤ ਬਿਚਿ ਸੁਆਮੀ ਮੇਰਾ॥**
*(ਬਿਲਾਵਲੁ ਮਹਲਾ ੫, ਪੰਨਾ 827)*

ਇਸੇ ਤਰ੍ਹਾਂ ਹਿੰਦੂ ਮੁਸਲਮਾਨ ਦੇ ਸੰਕਲਪਾਂ ਤੇ ਨਾਮਾਂ ਵਿਚ ਕੁਝ ਭੇਦ ਪੈ ਰਿਹਾ ਸੀ, ਸਤਿਗੁਰਾਂ ਇਸ ਭਰਮ ਨੂੰ ਵੀ ਦੂਰ ਕਰਨ ਦੀ ਤਾਕੀਦ ਕੀਤੀ:

**ਕਹੁ ਨਾਨਕ ਗੁਰਿ ਖੋਏ ਭਰਮ॥**
**ਏਕੋ ਅਲਹੁ ਪਾਰਬ੍ਰਹਮ॥** *(ਰਾਮਕਲੀ ਮਹਲਾ ੫, ਪੰਨਾ 897)*

ਹੁਣ ਅਜਿਹੀ ਸਰਬ ਗੁਣ ਸਾਗਰ ਹਸਤੀ ਦੀ ਪੂਜਾ ਮਾਨਤਾ ਕਿਵੇਂ ਕੀਤੀ ਜਾਵੇ, ਕੋਈ ਧੂਪ-ਦੀਪ ਤੇ ਕੋਈ ਜਪ-ਤਪ ਨਾਲ ਉਸ ਦੀ ਆਰਾਧਨਾ ਕਰਦਾ ਸੀ, ਪਰ ਸੰਤਾਂ-ਭਗਤਾਂ ਤੇ ਗੁਰੂਆਂ ਇਸ ਇਸ਼ਟ ਦੀ ਪੂਜਾ ਉਪਾਸ਼ਨਾ ਦਾ ਇੱਕੋ-ਇਕ ਤਰੀਕਾ ਦੱਸਿਆ ਕਿ ਪ੍ਰੇਮ-ਭਗਤੀ ਨਾਲ ਨਾਮ ਸਿਮਰਨ ਹੀ ਉਸ ਦੀ

ਸੱਚੀ ਪੂਜਾ ਹੈ। ਸਿਮਰਨ ਦਾ ਭਾਵ ਹੈ ਕਿ ਅਜਿਹੀ ਗੁਣ ਸਾਗਰ ਸ਼ਖ਼ਸੀਅਤ ਦਾ ਧਿਆਨ ਧਰ ਕੇ ਆਪਣੇ ਆਪ ਵਿਚ ਅਜਿਹੇ ਗੁਣ ਪੈਦਾ ਕਰਨਾ, ਕਿਉਂਕਿ ਇਹ ਇਕ ਸਚਾਈ ਹੈ:

**ਜੈਸਾ ਸੇਵੈ ਤੈਸੋ ਹੋਇ॥** *(ਗਉੜੀ ਮਹਲਾ ੧, ਪੰਨਾ 223)*

ਜੋ ਸ਼ਰਧਾਲੂ ਪ੍ਰੇਮੀ ਅਜਿਹੇ ਇਸ਼ਟ ਦਾ ਸਿਮਰਨ ਤੇ ਗੁਣ-ਗਾਇਨ (ਕੀਰਤਨ) ਕਰਦਾ ਹੈ, ਉਹ ਅਜਿਹਾ ਹੀ ਏਕਵਾਦੀ, ਸੱਚਾ, ਨਿਰਭੈ, ਨਿਰਵੈਰ ਤੇ ਦਿਆਲੂ, ਉਪਕਾਰੀ ਹੋ ਜਾਂਦਾ ਹੈ। ਇਹ ਇਕ ਪਰਮੇਸ਼ਰ ਦੀ ਪੂਜਾ, ਗੁਰੂ ਗ੍ਰੰਥ ਸਾਹਿਬ ਦਾ ਬੁਨਿਆਦੀ ਸਿਧਾਂਤ ਸੀ, ਜਿਸ ਨੇ ਹਰ ਖੇਤਰ ਵਿਚ ਅਦ੍ਵੈਤਵਾਦ ਦੀ ਭਾਵਨਾ ਪਰਿਪੱਕ ਕੀਤੀ।

## (2) ਗੁਰੂ ਦੀ ਏਕਤਾ

ਇਸ ਸਰਬ-ਵਿਆਪਕ ਪਰ ਅਦ੍ਰਿਸ਼ਟ ਅਗੋਚਰ ਇਸ਼ਟ ਨੂੰ ਧਿਆਉਣਾ ਸ਼ਾਇਦ ਹੋਰ ਕਈ ਮਤਾਂ ਵੀ ਪ੍ਰਵਾਨ ਕੀਤਾ ਹੈ, ਪਰ ਵੱਖ-ਵੱਖ ਗੁਰੂਆਂ ਦੀ ਮਾਨਤਾ ਇਸ ਏਕਤਾ ਨੂੰ ਭੰਗ ਕਰਦੀ ਰਹੀ ਹੈ, ਕਿਉਂਕਿ ਆਮ ਤੌਰ 'ਤੇ ਲੋਕ ਕਿਸੇ ਪ੍ਰਤਿਸ਼ਠਤ ਵਿਅਕਤੀ ਨੂੰ ਹੀ 'ਗੁਰੂ' ਮੰਨ ਕੇ ਚੱਲਦੇ ਆਏ ਹਨ। ਇਸ ਲਈ ਅਧਿਆਤਮਵਾਦੀ ਮਹਾਂਪੁਰਸ਼ਾਂ ਇਹ ਪ੍ਰਤੱਖ ਅਨੁਭਵ ਕੀਤਾ ਕਿ ਦੇਹ ਕੁਝ ਨਹੀਂ, ਵਿਅਕਤੀ ਕੋਈ ਚੀਜ਼ ਨਹੀਂ, ਗਿਆਨ ਜਾਂ ਰੌਸ਼ਨੀ ਦੇਣ ਵਾਲੀ ਚੀਜ਼ ਜੋਤਿ ਹੈ ਤੇ ਇਹ ਜੋਤਿ ਸਰਬ-ਵਿਆਪਕ ਹੋ ਕੇ ਹਰ ਥਾਂ ਪ੍ਰਕਾਸ਼ ਕਰ ਰਹੀ ਹੈ:

**ਸਭ ਮਹਿ ਜੋਤਿ ਜੋਤਿ ਹੈ ਸੋਇ॥**
**ਤਿਸ ਕੈ ਚਾਨਣਿ ਸਭ ਮਹਿ ਚਾਨਣੁ ਹੋਇ॥** *(ਧਨਾਸਰੀ ਮਹਲਾ ੧, ਪੰਨਾ 663)*

ਇਹ ਜੋਤਿ ਨਾਮ ਹੈ, ਇਹੋ ਹੁਕਮ, ਇਹੋ ਸ਼ਬਦ ਜਾਂ ਬਾਣੀ ਦਾ ਜਾਮਾ ਧਾਰ ਕੇ ਪ੍ਰਤੱਖ ਮੂਰਤੀਮਾਨ ਹੁੰਦਾ ਹੈ:

**ਚਹੁ ਦਿਸਿ 'ਹੁਕਮੁ' ਵਰਤੈ ਪ੍ਰਭ ਤੇਰਾ ਚਹੁ ਦਿਸਿ 'ਨਾਮ' ਪਤਾਲੰ॥**
**ਸਭ ਮਹਿ 'ਸਬਦੁ' ਵਰਤੈ ਪ੍ਰਭ ਸਾਚਾ ਕਰਮਿ ਮਿਲੈ ਬੈਆਲੰ॥**
*(ਮਲਾਰ ਮਹਲਾ ੧, ਅਸਟਪਦੀਆ, ਪੰਨਾ 1275)*

ਇਸ ਕਰਕੇ ਇਸ ਜੋਤਿ ਦਾ ਰਹੱਸਵਾਦੀ ਅਨੁਭਵੀ ਪ੍ਰਕਾਸ਼ 'ਗੁਰੂ' ਹੀ ਹੈ। ਜੇ ਇਕ ਦੇਹਧਾਰੀ ਵੀ ਕੋਈ ਆਤਮਿਕ ਗਿਆਨ ਸਮਝਾਉਂਦਾ ਹੈ, ਤਾਂ ਇਸ ਨਾਲ ਉਸਦਾ ਸਰੀਰਕ ਵਿਅਕਤਿਤਵ ਗੁਰੂ ਨਹੀਂ ਬਣਦਾ, ਸਗੋਂ ਉਸ ਵੱਲੋਂ ਆਇਆ

ਆਤਮਿਕ ਪ੍ਰਕਾਸ਼ ਹੀ ਇਸ ਵਡਿਆਈ ਦਾ ਅਧਿਕਾਰੀ ਬਣਦਾ ਹੈ। ਇਸੇ ਕਰਕੇ ਗੁਰੂ ਨਾਨਕ ਸਾਹਿਬ ਨੇ "ਗੁਰ ਗੁਰ ਏਕੋ ਵੇਸ ਅਨੇਕ" ਕਿਹਾ ਹੈ ਅਰਥਾਤ ਇਸ ਅਧਿਆਤਮਕ ਗਿਆਨ ਦੇ ਬਾਹਰਲੇ ਰੂਪ ਕਈ ਹੋ ਸਕਦੇ ਹਨ, ਪਰ ਮੂਲ ਰੂਪ ਵਿਚ ਜੋਤਿ ਇੱਕੋ ਹੀ ਹੈ। ਇਸ ਸਿਧਾਂਤ ਅਨੁਸਾਰ ਉਸ ਪ੍ਰਭੂ ਦੇ ਸਰਬ-ਵਿਆਪਕ 'ਨਾਮ' ਨੂੰ ਸ਼ਬਦ ਤੇ ਇਸੇ ਸ਼ਬਦ ਨੂੰ ਬੈਖਰੀ ਰੂਪ ਵਿਚ ਪ੍ਰਗਟਾਉਣ ਕਾਰਨ 'ਬਾਣੀ' ਕਿਹਾ ਹੈ। ਇਹ ਸਤਿ ਸਰੂਪ ਪਰਮ ਸੱਤਾ ਦਾ ਹੀ ਇਕ ਰੂਪ ਹੈ। ਗੁਰੂ ਦਾ ਮੁੱਖ ਕਰਤੱਵ ਸਿੱਖ ਨੂੰ ਸਚਿਆਰ ਬਣਾਉਣਾ ਹੈ, ਗੁਰਬਾਣੀ ਆਪ ਸਤਿ ਸਰੂਪ ਹੋਣ ਕਰਕੇ ਸਿੱਖ ਨੂੰ ਉਸੇ ਰੂਪ ਵਿਚ ਢਾਲਦੀ ਹੈ :

**ਸਤਿਗੁਰ ਕੀ ਬਾਣੀ ਸਤਿ ਸਰੂਪੁ ਹੈ ਗੁਰਬਾਣੀ ਬਣੀਐ ॥**

*(ਗਉੜੀ ਕੀ ਵਾਰ ਮਹਲਾ ੪, ਪੰਨਾ 304)*

**ਊਚੀ ਬਾਣੀ ਊਚਾ ਹੋਇ ॥**
**ਗੁਰਮੁਖਿ ਸਬਦਿ ਵਖਾਣੈ ਕੋਇ ॥** *(ਆਸਾ ਮਹਲਾ ੩, ਪੰਨਾ 361)*

**ਸਾਚੀ ਬਾਣੀ ਮਹਲੁ ਪਰਾਪਤਿ ਹੋਇ ॥** *(ਆਸਾ ਮਹਲਾ ੩, ਪੰਨਾ 423)*

ਸੋ, ਵਿਅਕਤੀਆਂ ਵਿਚ ਏਕਤਾ ਜਾਂ ਇਕਸਾਰਤਾ ਲਿਆਉਣਾ ਬਿਖਮਕਾਰ ਹੈ, ਪਰ 'ਸ਼ਬਦ' ਦੀ ਏਕਤਾ ਕਿਸੇ ਸ਼ੰਕਾ ਦੀ ਮੁਥਾਜ ਨਹੀਂ। ਇਸ ਕਰਕੇ ਗੁਰੂ ਸਾਹਿਬਾਨ ਨੇ 'ਸ਼ਬਦ ਗੁਰੂ' ਜਾਂ 'ਬਾਣੀ ਗੁਰੂ' ਦਾ ਸਿਧਾਂਤ, ਆਪਣੇ ਬੁਨਿਆਦੀ ਅਸੂਲਾਂ ਵਿਚ ਪ੍ਰਮੁੱਖ ਤੌਰ 'ਤੇ ਪ੍ਰਚਾਰਿਆ ਤਾਂ ਕਿ ਅਧਿਆਤਮਕ ਏਕਤਾ ਜਾਂ ਇਕਸੁਰਤਾ ਸਥਾਪਨ ਵਿਚ ਕੋਈ ਵਿਘਨ ਨਾ ਪਵੇ :

**ਸਬਦੁ ਗੁਰੂ ਸੁਰਤਿ ਧੁਨਿ ਚੇਲਾ ॥** *(ਰਾਮਕਲੀ ਮਹਲਾ ੧, ਪੰਨਾ 943)*

**ਇਕਾ ਬਾਣੀ ਇਕੁ ਗੁਰੁ ਇਕੋ ਸਬਦੁ ਵੀਚਾਰਿ ॥**

*(ਸੋਰਠਿ ਮ: ੩, ਪੰਨਾ 646)*

**ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ ॥**
**ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ ॥**

*(ਨਟ ਮਹਲਾ ੪, ਪੰਨਾ 982)*

## (3) ਮਨੁੱਖੀ ਜਾਤੀ ਦੀ ਏਕਤਾ

ਗੁਰੂ ਗ੍ਰੰਥ ਸਾਹਿਬ, ਸਭ ਨੂੰ "ਏਕੁ ਪਿਤਾ ਏਕਸ ਕੇ ਹਮ ਬਾਰਿਕ" ਮੰਨਦਾ ਹੋਇਆ, "ਕੁਦਰਤਿ ਕੇ ਸਭ ਬੰਦੇ" ਕਹਿ ਕੇ ਇਕ-ਸਮਾਨ ਸਮਝਦਾ ਹੈ, ਕਿਉਂਕਿ

ਉਸ ਦੀ ਸਿੱਖਿਆ ਅਨੁਸਾਰ, ਹਰ ਕੋਈ ਉਸੇ ਜੋਤਿ ਤੋਂ ਪ੍ਰਕਾਸ਼ਮਾਨ ਹੈ। ਜਦ ਸਮੂਹ ਜੀਵ ਉਸੇ ਮਹਾਨ ਸੂਰਜ ਦੀਆਂ ਕਿਰਨਾਂ ਹਨ ਤਾਂ ਇਸ ਵਿਚ ਭੇਦ ਕਰਨ ਦਾ ਕੋਈ ਕਾਰਨ ਨਹੀਂ ਰਹਿ ਜਾਂਦਾ ਤੇ ਸਭ ਨਾਲ ਸਮਾਨ ਵਰਤਾਉ ਕਰਨਾ ਹੀ ਜੀਵਨ ਦਾ ਪਰਮ ਕਰਤੱਵ ਹੋ ਜਾਂਦਾ ਹੈ। ਇਸੇ ਕਰਕੇ ਥਾਂ ਥਾਂ ਗੁਰਬਾਣੀ ਵਿਚ ਜਾਤਿ, ਪਾਤਿ, ਰੰਗ, ਨਸਲ, ਮਜ਼੍ਹਬ, ਦੇਸ਼ ਦੇ ਭਿੰਨ ਭੇਦ ਦਾ ਖੰਡਨ ਕੀਤਾ ਗਿਆ ਹੈ :

**ਸਗਲ ਬਨਸਪਤਿ ਮਹਿ ਬੈਸੰਤਰੁ ਸਗਲ ਦੂਧ ਮਹਿ ਘੀਆ॥**
**ਊਚ ਨੀਚ ਮਹਿ ਜੋਤਿ ਸਮਾਣੀ ਘਟਿ ਘਟਿ ਮਾਧਉ ਜੀਆ॥**

*(ਸੋਰਠਿ ਮਹਲਾ ੫, ਪੰਨਾ 617)*

**ਫਕੜ ਜਾਤੀ ਫਕੜੁ ਨਾਉ॥**
**ਸਭਨਾ ਜੀਆ ਇਕਾ ਛਾਉ॥** *(ਸਿਰੀਰਾਗ ਕੀ ਵਾਰ, ਮਹਲਾ ੧, ਪੰਨਾ 83)*

**ਜਾਤਿ ਬਰਨ ਕੁਲ ਸਹਸਾ ਚੂਕਾ ਗੁਰਮਤਿ ਸਬਦਿ ਬੀਚਾਰੀ॥**

*(ਸਾਰਗ ਮਹਲਾ ੧, ਪੰਨਾ 1198)*

ਗੁਰੂ ਗ੍ਰੰਥ ਸਾਹਿਬ ਵਿਚ ਦਿੱਤਾ ਗਿਆਨ ਤਾਂ ਮਨੁੱਖੀ ਏਕਤਾ ਨੂੰ ਦ੍ਰਿੜ੍ਹਾਉਂਦਾ ਹੀ ਹੈ। ਗੁਰੂ ਗ੍ਰੰਥ ਸਾਹਿਬ ਦੀ ਆਪਣੀ ਵਡਿਆਈ ਵੀ ਇਸ ਗੱਲ ਦਾ ਪ੍ਰਤੱਖ ਪ੍ਰਮਾਣ ਹੈ ਕਿ ਗੁਰੂਆਂ ਲਈ ਕੋਈ ਛੋਟਾ ਵੱਡਾ ਨਹੀਂ। ਉਨ੍ਹਾਂ ਸ਼ੂਦਰ ਤੇ ਬ੍ਰਾਹਮਣ ਅਤੇ ਹਿੰਦੂ ਤੇ ਮੁਸਲਮਾਨ ਦਾ ਭੇਦ ਮਿਟਾ ਕੇ ਸਾਰੇ ਸੰਤਾਂ-ਭਗਤਾਂ ਦੀ ਬਾਣੀ ਇੱਕੋ ਜਿਹੇ ਆਦਰ ਭਾਵ ਨਾਲ, ਗੁਰੂ-ਬਾਣੀ ਸੰਗ ਦਰਜ ਕੀਤੀ।

ਕਬੀਰ, ਨਾਮਦੇਵ, ਰਵਿਦਾਸ, ਸੈਣ, ਸਧਨਾ, ਧੰਨਾ ਆਦਿ ਨੂੰ ਬਨਾਰਸ ਦੇ ਬ੍ਰਾਹਮਣ ਆਚਾਰਯ ਪ੍ਰਵਾਨ ਨਹੀਂ ਸੀ ਕਰਦੇ ਤੇ ਧਰਮ ਦਾ ਅਧਿਕਾਰੀ ਨਹੀਂ ਸੀ ਮੰਨਦੇ, ਲੇਕਿਨ ਸਤਿਗੁਰਾਂ ਇਸੇ ਪੁਰਾਤਨ ਰੂੜ੍ਹੀਵਾਦੀ ਸ਼ਾਸਤਰੀ ਮਰਿਆਦਾ ਨੂੰ ਪ੍ਰਵਾਨ ਨਹੀਂ ਕੀਤਾ, ਸਗੋਂ ਇਸ ਨੂੰ ਰੱਦ ਕਰ ਕੇ ਸਾਫ਼ ਕਿਹਾ ਕਿ ਇਨ੍ਹਾਂ ਪਰਮ ਮਨੁੱਖਾਂ, ਤੱਤ ਦੀ ਪਛਾਣ ਕਰ ਲਈ ਸੀ, ਇਸ ਕਰਕੇ ਇਹ ਸਾਡੇ ਸਤਿਕਾਰ ਦੇ ਲਾਇਕ ਹਨ :

**ਨਾਮਾ ਛੀਬਾ ਕਬੀਰੁ ਜੋੁਲਾਹਾ ਪੂਰੇ ਗੁਰ ਤੇ ਗਤਿ ਪਾਈ॥**
**ਬ੍ਰਹਮ ਕੇ ਬੇਤੇ ਸਬਦੁ ਪਛਾਣਹਿ ਹਉਮੈ ਜਾਤਿ ਗਵਾਈ॥**
**ਸੁਰਿ ਨਰ ਤਿਨ ਕੀ ਬਾਣੀ ਗਾਵਹਿ ਕੋਇ ਨ ਮੇਟੈ ਭਾਈ॥**

*(ਸਿਰੀਰਾਗੁ ਮਹਲਾ ੩, ਪੰਨਾ 67)*

ਇਸ ਕਰਕੇ ਜਿਥੇ ਗੁਰੂ ਸਾਹਿਬਾਨ ਨੇ ਆਪਣੇ ਧਰਮ ਗ੍ਰੰਥ, ਧਰਮ ਮੰਦਿਰ,

ਸੰਗਤ ਤੇ ਲੰਗਰ ਵਿਚ ਸਭ ਨਾਲ ਇਕ-ਸਾਮਾਨ ਵਰਤਾਉ ਦੀ ਪਿਰਤ ਪਾਈ, ਉਥੇ ਮਨੁੱਖ ਮਾਤਰ ਨੂੰ ਸੱਦਾ ਦਿੱਤਾ ਕਿ ਜ਼ਿੰਦਗੀ ਦਾ ਵਿਕਾਸ ਕੇਵਲ ਮਾਨਵੀ ਏਕਤਾ ਸਥਾਪਨ ਵਿਚ ਹੈ, ਦੂਜਾਇਗੀ ਜਾਂ ਬੇਗਾਨਗੀ ਵਿਚ ਨਹੀਂ:

**ਆਵਹੁ ਭੈਣੇ ਗਲਿ ਮਿਲਹ ਅੰਕਿ ਸਹੇਲੜੀਆਹ ॥**
**ਮਿਲਿ ਕੈ ਕਰਹ ਕਹਾਣੀਆ ਸੰਮ੍ਰਥ ਕੰਤ ਕੀਆਹ ॥**

*(ਸਿਰੀਰਾਗੁ ਮਹਲਾ ੧, ਪੰਨਾ 17)*

**ਹੋਇ ਇਕਤ੍ਰ ਮਿਲਹੁ ਮੇਰੇ ਭਾਈ ਦੁਬਿਧਾ ਦੂਰਿ ਕਰਹੁ ਲਿਵ ਲਾਇ ॥**

*(ਬਸੰਤੁ ਮਹਲਾ ੫, ਪੰਨਾ 1185)*

## (4) ਧਰਮਾਂ ਦੀ ਏਕਤਾ

ਸਾਡੇ ਦੇਸ਼ ਵਿਚ ਇਸ਼ਟਾਂ ਦੀ ਅਨੇਕਤਾ ਤੇ ਉਨ੍ਹਾਂ ਦੀ ਪੂਜਾ ਉਪਾਸ਼ਨਾ ਭਿੰਨ ਭਿੰਨ ਹੋਣ ਕਾਰਨ ਕਈ ਤਰ੍ਹਾਂ ਦੀਆਂ ਸੰਪ੍ਰਦਾਵਾਂ ਤੇ ਫ਼ਿਰਕੇ ਪੈਦਾ ਹੋਏ ਸਨ ਅਤੇ ਹਰ ਫ਼ਿਰਕਾ ਆਪਣੇ ਧਰਮ ਨੂੰ ਵਧੀਆ ਤੇ ਦੂਜੇ ਧਰਮਾਂ ਨੂੰ ਨਿਰਾਦਰ ਭਾਵ ਨਾਲ ਤੱਕਦਾ ਸੀ। ਇਹ ਵਿਤਕਰੇ ਇਤਨੇ ਵੱਧ ਗਏ ਸਨ ਕਿ ਮਨੁੱਖੀ ਏਕਤਾ ਦਾ ਹਾਰ ਬਿਖਰ ਚੁੱਕਾ ਸੀ। ਇਸ ਦਾ ਕਾਰਨ ਇੱਕੋ ਸੀ ਕਿ ਧਰਮ ਦੇ ਸਹੀ ਰੂਪ ਨੂੰ ਨਹੀਂ ਸੀ ਸਮਝਿਆ ਜਾ ਰਿਹਾ, ਜਿਸ ਨੇ ਕਿ ਸਭ ਦਾ ਸੰਜੋਗ ਰਚਣਾ ਸੀ। ਗੁਰੂ ਸਾਹਿਬ ਨੇ ਇਹ ਗੁੰਝਲ ਖੋਲ੍ਹੀ ਕਿ ਧਰਮ ਤਾਂ ਇੱਕੋ ਚੀਜ਼ ਹੈ, ਸੱਚਾਈ ਪ੍ਰਤੀ ਨਿਸ਼ਠਾ, ਜੇ ਸੱਚ ਪੱਲੇ ਨਹੀਂ ਤਾਂ ਧਰਮ ਦੇ ਭਾਵ ਪਰਿਪੱਕ ਨਹੀਂ ਕਹੇ ਜਾ ਸਕਦੇ। ਵਰਣ ਆਸ਼ਰਮ, ਮਰਿਆਦਾ ਦਾ ਹਰ ਇਕ ਧਰਮ ਵੱਖ-ਵੱਖ ਹੋ ਸਕਦਾ ਹੈ, ਪਰ ਮਨੁੱਖਤਾ ਦਾ ਧਰਮ ਕੇਵਲ ਇੱਕੋ ਹੀ ਹੈ:

**ਜੋਗ ਸਬਦੰ ਗਿਆਨ ਸਬਦੰ ਬੇਦ ਸਬਦੰ ਬ੍ਰਾਹਮਣਹ ॥**
**ਖਤ੍ਰੀ ਸਬਦੰ ਸੂਰ ਸਬਦੰ ਸੂਦ੍ਰ ਸਬਦੰ ਪਰਾ ਕ੍ਰਿਤਹ ॥**
**ਸਰਬ ਸਬਦੰ ਏਕ ਸਬਦੰ ਜੇ ਕੋ ਜਾਣੈ ਭੇਉ ॥**
**ਨਾਨਕੁ ਤਾ ਕਾ ਦਾਸੁ ਹੈ ਸੋਈ ਨਿਰੰਜਨ ਦੇਉ ॥੩॥**

*(ਵਾਰ ਆਸਾ, ਮਹਲਾ ੨, ਪੰਨਾ 469)*

**ਏਕੋ ਧਰਮੁ ਦ੍ਰਿੜੈ ਸਚੁ ਕੋਈ ॥**
**ਗੁਰਮਤਿ ਪੂਰਾ ਜੁਗਿ ਜੁਗਿ ਸੋਈ ॥** *(ਬਸੰਤੁ ਮਹਲਾ ੧, ਪੰਨਾ 1188)*

ਇਸ ਸੱਚ ਦੀ ਦ੍ਰਿੜ੍ਹਤਾ ਜਾਂ ਨਿਸ਼ਠਾ ਦਾ ਭਾਵ ਕੀ ਹੈ, ਇਸ ਦੀ ਵਿਆਖਿਆ ਆਸਾ ਦੀ ਵਾਰ ਦੇ ਸਲੋਕਾਂ ਵਿਚ ਮੌਜੂਦ ਹੈ:

ਸਚੁ ਤਾ ਪਰੁ ਜਾਣੀਐ ਜਾ ਰਿਦੈ ਸਚਾ ਹੋਇ ॥
ਕੂੜ ਕੀ ਮਲੁ ਉਤਰੈ ਤਨੁ ਕਰੇ ਹਛਾ ਧੋਇ ॥
ਸਚੁ ਤਾ ਪਰੁ ਜਾਣੀਐ ਜਾ ਸਚਿ ਧਰੇ ਪਿਆਰੁ ॥
ਨਾਉ ਸੁਣਿ ਮਨੁ ਰਹਸੀਐ ਤਾ ਪਾਏ ਮੋਖ ਦੁਆਰੁ ॥
ਸਚੁ ਤਾ ਪਰੁ ਜਾਣੀਐ ਜਾ ਜੁਗਤਿ ਜਾਣੈ ਜੀਉ ॥
ਧਰਤਿ ਕਾਇਆ ਸਾਧਿ ਕੈ ਵਿਚਿ ਦੇਇ ਕਰਤਾ ਬੀਉ ॥
ਸਚੁ ਤਾ ਪਰੁ ਜਾਣੀਐ ਜਾ ਸਿਖ ਸਚੀ ਲੇਇ ॥
ਦਇਆ ਜਾਣੈ ਜੀਅ ਕੀ ਕਿਛੁ ਪੁੰਨੁ ਦਾਨੁ ਕਰੇਇ ॥
ਸਚੁ ਤਾਂ ਪਰੁ ਜਾਣੀਐ ਜਾ ਆਤਮ ਤੀਰਥਿ ਕਰੇ ਨਿਵਾਸੁ ॥
ਸਤਿਗੁਰੂ ਨੋ ਪੁਛਿ ਕੈ ਬਹਿ ਰਹੈ ਕਰੇ ਨਿਵਾਸੁ ॥

*(ਵਾਰ ਆਸਾ, ਮ: ੧, ਪੰਨਾ 468)*

ਸੋ, ਸੱਚਾ ਧਰਮੀ ਪੁਰਸ਼ ਇਸ ਕਿਸਮ ਦਾ ਸੁਚੱਜਾ ਜੀਵਨ ਜਿਉਂਦਾ ਹੈ, ਉਸ ਨੂੰ ਕਿਸੇ ਬਾਹਰਲੇ ਭੇਖ ਅਡੰਬਰ ਦੀ ਜ਼ਰੂਰਤ ਨਹੀਂ ਪੈਂਦੀ। ਇਹੋ ਕਾਰਨ ਹੈ ਕਿ ਗੁਰੂ ਸਾਹਿਬਾਨ ਨੇ ਕਿਸੇ ਧਰਮ ਮਤ ਜਾਂ ਸੰਪ੍ਰਦਾਇ ਨੂੰ ਨਿੰਦਿਆ ਨਹੀਂ, ਸਗੋਂ ਹਿੰਦੂ, ਮੁਸਲਮਾਨ ਤੇ ਜੋਗੀ ਨੂੰ ਸੁੱਚੇ ਤੇ ਸੱਚੇ ਹਿੰਦੂ, ਮੁਸਲਿਮ, ਜੋਗੀ ਬਣਨ ਦੀ ਪ੍ਰੇਰਨਾ ਕੀਤੀ ਹੈ। ਹਿੰਦੂ ਲਈ ਜੰਞੂ, ਪੂਜਾ-ਪਾਠ ਤੇ ਆਰਤੀ ਜ਼ਰੂਰੀ ਹੈ, ਲੇਕਿਨ ਗੁਰੂ ਸਾਹਿਬ ਇਸ ਕਿਸਮ ਦਾ ਜੰਞੂ ਆਦਿ ਦੱਸਦੇ ਹਨ, ਜਿਸ ਨੂੰ ਮਨੁੱਖ ਮਾਤਰ ਧਾਰ ਸਕਦਾ ਹੈ।

## (ੳ) ਸੱਚਾ ਹਿੰਦੂ

**ਜੰਞੂ :**

ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ ॥
ਏਹੁ 'ਜਨੇਊ' ਜੀਅ ਕਾ ਹਈ ਤ ਪਾਡੇ ਘਤੁ ॥

*(ਵਾਰ ਆਸਾ, ਮ: ੧, ਪੰਨਾ 471)*

**ਪੂਜਾ :**

ਤੇਰਾ ਨਾਮੁ ਕਰੀ ਚਨਣਾਠੀਆ ਜੇ ਮਨੁ ਉਰਸਾ ਹੋਇ ॥
ਕਰਣੀ ਕੁੰਗੂ ਜੇ ਰਲੈ ਘਟ ਅੰਤਰਿ ਪੂਜਾ ਹੋਇ ॥
'ਪੂਜਾ' ਕੀਚੈ ਨਾਮੁ ਧਿਆਈਐ ਬਿਨੁ ਨਾਵੈ ਪੂਜ ਨ ਹੋਇ ॥

*(ਗੂਜਰੀ ਮਹਲਾ ੧, ਪੰਨਾ 489)*

ਆਰਤੀ :

ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ ਤਾਰਿਕਾ ਮੰਡਲ ਜਨਕ ਮੋਤੀ ॥
ਧੂਪੁ ਮਲਆਨਲੋ ਪਵਣੁ ਚਵਰੋ ਕਰੇ ਸਗਲ ਬਨਰਾਇ ਫੂਲੰਤ ਜੋਤੀ ॥
ਕੈਸੀ 'ਆਰਤੀ' ਹੋਇ ਭਵ ਖੰਡਨਾ ਤੇਰੀ ਆਰਤੀ ॥
ਅਨਹਤਾ ਸਬਦ ਵਾਜੰਤ ਭੇਰੀ ॥ *(ਧਨਾਸਰੀ ਮਹਲਾ ੧, ਪੰਨਾ 663)*

## (ਅ) ਸੱਚਾ ਜੋਗੀ

ਇਸ ਤਰ੍ਹਾਂ ਸੱਚੇ ਜੋਗ ਦਾ ਨਿਰੂਪਣ ਕਰਦਿਆਂ ਰੂਹਾਨੀ ਤੇ ਸਦਾਚਾਰਕ ਕੀਮਤਾਂ ਉੱਤੇ ਜ਼ੋਰ ਦਿੱਤਾ ਗਿਆ ਹੈ :

ਮੁੰਦਾ ਸੰਤੋਖੁ ਸਰਮੁ ਪਤੁ ਝੋਲੀ ਧਿਆਨ ਕੀ ਕਰਹਿ ਬਿਭੂਤਿ ॥
ਖਿੰਥਾ ਕਾਲੁ ਕੁਆਰੀ ਕਾਇਆ ਜੁਗਤਿ ਡੰਡਾ ਪਰਤੀਤਿ ॥
ਆਈ ਪੰਥੀ ਸਗਲ ਜਮਾਤੀ ਮਨਿ ਜੀਤੈ ਜਗੁ ਜੀਤੁ ॥
*(ਜਪੁਜੀ, ਪੰਨਾ 6)*

ਗਲੀ ਜੋਗੁ ਨ ਹੋਈ ॥
ਏਕ ਦ੍ਰਿਸਟਿ ਕਰਿ ਸਮਸਰਿ ਜਾਣੈ ਜੋਗੀ ਕਹੀਐ ਸੋਈ ॥
*(ਸੂਹੀ ਮਹਲਾ ੧, ਪੰਨਾ 730)*

## (ੲ) ਸੱਚਾ ਮੁਸਲਮਾਨ

ਮਿਹਰ ਮਸੀਤਿ ਸਿਦਕੁ ਮੁਸਲਾ ਹਕੁ ਹਲਾਲੁ ਕੁਰਾਣੁ ॥
ਸਰਮ ਸੁੰਨਤਿ ਸੀਲੁ ਰੋਜਾ ਹੋਹੁ ਮੁਸਲਮਾਣੁ ॥
*(ਵਾਰ ਮਾਝ ਮ: ੧, ਪੰਨਾ 140)*

ਮੁਸਲਮਾਣੁ ਕਹਾਵਣੁ ਮੁਸਕਲੁ ਜਾ ਹੋਇ ਤਾ ਮੁਸਲਮਾਣੁ ਕਹਾਵੈ ॥
ਅਵਲਿ ਅਉਲਿ ਦੀਨੁ ਕਰਿ ਮਿਠਾ ਮਸਕਲ ਮਾਨਾ ਮਾਲੁ ਮੁਸਾਵੈ ॥
ਹੋਇ ਮੁਸਲਿਮੁ ਦੀਨ ਮੁਹਾਣੈ ਮਰਣ ਜੀਵਣ ਕਾ ਭਰਮੁ ਚੁਕਾਵੈ ॥
ਰਬ ਕੀ ਰਜਾਇ ਮੰਨੇ ਸਿਰ ਉਪਰਿ ਕਰਤਾ ਮੰਨੇ ਆਪੁ ਗਵਾਵੈ ॥
ਤਉ ਨਾਨਕ ਸਰਬ ਜੀਆ ਮਿਹਰੰਮਤਿ ਹੋਇ ਤ ਮੁਸਲਮਾਣੁ ਕਹਾਵੈ ॥
*(ਵਾਰ ਮਾਝ ਮ: ੧, ਪੰਨਾ 141)*

ਗੁਰੂ ਗ੍ਰੰਥ ਸਾਹਿਬ ਨੇ ਭੇਖ ਤੇ ਕੂੜੇ ਅਡੰਬਰ ਦੀ ਜ਼ਰੂਰ ਨਿਖੇਧੀ ਕੀਤੀ

ਹੈ, ਜਿਸ ਦੇ ਪਿੱਛੇ ਸੱਚੀ ਭਾਵਨਾ ਨਹੀਂ, ਵੈਸੇ ਕਿਸੇ ਮਤ ਨੂੰ ਤ੍ਰਿਸਕਾਰਨ ਦਾ ਜਤਨ ਨਹੀਂ ਕੀਤਾ। ਜਿਸ ਧਰਮ ਦੀ ਵਿਆਖਿਆ ਜਾਂ ਪ੍ਰੇਰਣਾ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਕਰਦੀ ਹੈ, ਉਹ ਮਨੁੱਖ ਮਾਤਰ ਦੇ ਭਲੇ ਲਈ ਹੈ ਤੇ ਉਸ ਦੀ ਵਰਤੋਂ ਹਰ ਯੁਗ ਲਈ ਹਿਤਕਾਰੀ ਹੈ, ਇਹ ਹੈ ਨਾਮ, ਸਿਮਰਨ ਤੇ ਸੇਵਾ। ਨਾਮ-ਸਿਮਰਨ ਦੁਆਰਾ ਮਨੁੱਖ ਦਾ ਰੱਬ ਨਾਲ ਰਿਸ਼ਤਾ ਪਰਿਪੱਕ ਹੁੰਦਾ ਹੈ ਤੇ 'ਸੇਵਾ' ਦੁਆਰਾ ਮਨੁੱਖ ਦਾ ਮਨੁੱਖ ਨਾਲ ਰਿਸ਼ਤਾ ਵਧਦਾ ਤੇ ਬ੍ਰਹਿਮੰਡ ਨਾਲ ਇਕਸੁਰਤਾ ਪੈਦਾ ਹੋ ਕੇ ਸਰਬੱਤ ਦੇ ਭਲੇ ਦਾ ਚਾਉ ਪੈਦਾ ਹੁੰਦਾ ਹੈ। ਇਹੋ ਇਕਸੁਰਤਾ ਲਿਆਉਣਾ ਧਰਮ ਦਾ ਪਰਮ ਆਦਰਸ਼ ਹੈ :

**ਨਾਨਕ ਸਤਿਗੁਰੁ ਐਸਾ ਜਾਣੀਐ ਜੋ ਸਭਸੈ ਲਏ ਮਿਲਾਇ ਜੀਉ ॥**

*(ਸਿਰੀਰਾਗੁ ਮਹਲਾ ੧, ਪੰਨਾ 72)*

**ਸਰਬ ਧਰਮ ਮਹਿ ਸ੍ਰੇਸਟ ਧਰਮੁ ॥**
**ਹਰਿ ਕੋ ਨਾਮੁ ਜਪਿ ਨਿਰਮਲ ਕਰਮੁ ॥**

*(ਗਉੜੀ ਸੁਖਮਨੀ ਮਹਲਾ ੫, ਪੰਨਾ 266)*

**ਵਿਚਿ ਦੁਨੀਆ ਸੇਵ ਕਮਾਈਐ ॥**
**ਤਾ ਦਰਗਹ ਬੈਸਣੁ ਪਾਈਐ ॥** *(ਸਿਰੀਰਾਗੁ ਮਹਲਾ ੧, ਪੰਨਾ 26)*

ਅਜੋਕਾ ਮਨੁੱਖ ਮੁਹੱਬਤ ਤੋਂ ਮਹਿਰੂਮ ਹੈ ਤੇ ਪਦਾਰਥਕ ਪਕੜ ਦੇ ਜੰਜਾਲ ਵਿਚ ਬੁਰੀ ਤਰ੍ਹਾਂ ਫਸਿਆ ਹੋਇਆ ਹੈ। ਇਸ ਪਦਾਰਥਕ ਝੋਖੜੇ, ਨਸਲਾਂ, ਦੇਸਾਂ, ਨੇਮਾਂ ਤੇ ਖਿੱਤਿਆਂ ਦੇ ਨਾਂ 'ਤੇ ਮਨੁੱਖੀ ਸਮਾਜ ਨੂੰ ਖਖੜੀ ਖਖੜੀ ਕੀਤਾ ਹੋਇਆ ਹੈ। ਲੋੜ ਹੈ, ਇਸ ਵਿਚ ਮੇਲ-ਮਿਲਾਪ ਪੈਦਾ ਕਰਨ ਦੀ, ਏਕਤਾ ਲਿਆਉਣ ਦੀ ਤੇ ਇਹ ਏਕਤਾ ਰੂਹਾਨੀ ਪੈਗ਼ੰਬਰਾਂ ਦੀ ਆਵਾਜ਼ ਵਿੱਚੋਂ ਹੀ ਪਾਈ ਜਾ ਸਕਦੀ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਇਨ੍ਹਾਂ ਏਕਤਾਵਾਦੀ ਸਿਧਾਂਤਾਂ ਨੂੰ ਜਾਨਣਾ ਤੇ ਪਛਾਨਣਾ ਮਨੁੱਖ ਮਾਤਰ ਲਈ ਲੋੜੀਂਦਾ ਤੇ ਲਾਹੇਵੰਦ ਹੈ ਤੇ ਇਨ੍ਹਾਂ ਦੀ ਵਰਤੋਂ ਸੱਚਮੁੱਚ ਸੰਸਾਰਕ ਸ਼ਾਂਤੀ ਤੇ ਅਮਨ ਦੀ ਪ੍ਰਾਪਤੀ ਲਈ ਸਹਾਇਕ ਹੋਣ ਵਾਲੀ ਹੈ। ਸੋ, ਇਹ *ਸ਼ਬਦਾਂਜਲੀ* ਇਸੇ ਮਨੋਰਥ ਦੀ ਪੂਰਤੀ ਲਈ ਪੇਸ਼ ਕੀਤੀ ਜਾ ਰਹੀ ਹੈ। ਆਸ ਹੈ, ਸ੍ਰੀ ਗੁਰੂ ਗ੍ਰੰਥ ਸਾਹਿਬ ਤੇ ਦਸਮ ਗ੍ਰੰਥ ਦੇ ਚੋਣਵੇਂ ਸ਼ਬਦ-ਰਤਨਾਂ ਦਾ ਹਾਰ, ਸਮੂਹ ਜਗਿਆਸੂਆਂ ਦੀ ਜੀਵਨ-ਜਾਚ ਦਾ ਸ਼ਿੰਗਾਰ ਬਣੇਗਾ।

**ਪਿਆਰਾ ਸਿੰਘ ਪਦਮ**



## ਸੋਦਰੁ

ਸੋ ਦਰੁ ਤੇਰਾ ਕੇਹਾ ਸੋ ਘਰੁ ਕੇਹਾ
ਜਿਤੁ ਬਹਿ ਸਰਬ ਸਮ੍ਾਲੇ॥
ਵਾਜੇ ਤੇਰੇ ਨਾਦ ਅਨੇਕ ਅਸੰਖਾ
ਕੇਤੇ ਤੇਰੇ ਵਾਵਣਹਾਰੇ॥
ਕੇਤੇ ਤੇਰੇ ਰਾਗ ਪਰੀ ਸਿਉ ਕਹੀਅਹਿ
ਕੇਤੇ ਤੇਰੇ ਗਾਵਣਹਾਰੇ॥
ਗਾਵਨਿ੍ ਤੁਧਨੋ ਪਉਣੁ ਪਾਣੀ ਬੈਸੰਤਰੁ
ਗਾਵੈ ਰਾਜਾ ਧਰਮ ਦੁਆਰੇ॥
ਗਾਵਨਿ੍ ਤੁਧਨੋ ਚਿਤੁ ਗੁਪਤੁ ਲਿਖਿ ਜਾਣਨਿ
ਲਿਖਿ ਲਿਖਿ ਧਰਮੁ ਵੀਚਾਰੇ॥
ਗਾਵਨਿ੍ ਤੁਧਨੋ ਈਸਰੁ ਬ੍ਰਹਮਾ ਦੇਵੀ
ਸੋਹਨਿ ਤੇਰੇ ਸਦਾ ਸਵਾਰੇ॥
ਗਾਵਨਿ੍ ਤੁਧਨੋ ਇੰਦ੍ਰ ਇੰਦ੍ਰਾਸਣਿ
ਬੈਠੇ ਦੇਵਤਿਆ ਦਰਿ ਨਾਲੇ॥
ਗਾਵਨਿ੍ ਤੁਧਨੋ ਸਿਧ ਸਮਾਧੀ ਅੰਦਰਿ
ਗਾਵਨਿ੍ ਤੁਧਨੋ ਸਾਧ ਬੀਚਾਰੇ॥
ਗਾਵਨਿ੍ ਤੁਧਨੋ ਜਤੀ ਸਤੀ ਸੰਤੋਖੀ
ਗਾਵਨਿ ਤੁਧਨੋ ਵੀਰ ਕਰਾਰੇ॥
ਗਾਵਨਿ ਤੁਧਨੋ ਪੰਡਿਤ ਪੜੇ ਰਖੀਸੁਰ
ਜੁਗੁ ਜੁਗੁ ਬੇਦਾ ਨਾਲੇ॥



ਗਾਵਨਿ੍ ਤੁਧਨੋ ਮੋਹਣੀਆ ਮਨੁ ਮੋਹਨਿ
ਸੁਰਗੁ ਮਛੁ ਪਇਆਲੇ॥
ਗਾਵਨਿ੍ ਤੁਧਨੋ ਰਤਨ ਉਪਾਏ
ਤੇਰੇ ਜੇਤੇ ਅਠਸਠਿ ਤੀਰਥ ਨਾਲੇ॥
ਗਾਵਨਿ੍ ਤੁਧਨੋ ਜੋਧ ਮਹਾਬਲ ਸੂਰਾ
ਗਾਵਨਿ੍ ਤੁਧਨੋ ਖਾਣੀ ਚਾਰੇ॥
ਗਾਵਨਿ੍ ਤੁਧਨੋ ਖੰਡ ਮੰਡਲ ਬ੍ਰਹਮੰਡਾ
ਕਰਿ ਕਰਿ ਰਖੇ ਤੇਰੇ ਧਾਰੇ॥
ਸੇਈ ਤੁਧਨੋ ਗਾਵਨਿ੍ ਜੋ ਤੁਧੁ ਭਾਵਨਿ੍
ਰਤੇ ਤੇਰੇ ਭਗਤ ਰਸਾਲੇ॥
ਹੋਰਿ ਕੇਤੇ ਤੁਧਨੋ ਗਾਵਨਿ ਸੇ ਮੈ
ਚਿਤਿ ਨ ਆਵਨਿ ਨਾਨਕੁ ਕਿਆ ਬੀਚਾਰੇ॥
ਸੋਈ ਸੋਈ ਸਦਾ ਸਚੁ ਸਾਹਿਬੁ
ਸਾਚਾ ਸਾਚੀ ਨਾਈ॥
ਹੈ ਭੀ ਹੋਸੀ ਜਾਇ ਨ ਜਾਸੀ
ਰਚਨਾ ਜਿਨਿ ਰਚਾਈ॥
ਰੰਗੀ ਰੰਗੀ ਭਾਤੀ ਜਿਨਸੀ
ਮਾਇਆ ਜਿਨਿ ਉਪਾਈ॥
ਕਰਿ ਕਰਿ ਦੇਖੈ ਕੀਤਾ ਅਪਣਾ
ਜਿਉ ਤਿਸ ਦੀ ਵਡਿਆਈ॥



ਜੋ ਤਿਸੁ ਭਾਵੈ ਸੋਈ ਕਰਸੀ
ਫਿਰਿ ਹੁਕਮੁ ਨ ਕਰਣਾ ਜਾਈ ॥
ਸੋ ਪਾਤਿਸਾਹੁ ਸਾਹਾ ਪਤਿ ਸਾਹਿਬੁ
ਨਾਨਕ ਰਹਣੁ ਰਜਾਈ ॥੧॥੧॥

*(ਆਸਾ ਮਹਲਾ ੧, ਪੰਨੇ 347-48)*



# ਆਰਤੀ

ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ
ਤਾਰਿਕਾ ਮੰਡਲ ਜਨਕ ਮੋਤੀ ॥
ਧੂਪੁ ਮਲਆਨਲੋ ਪਵਣੁ ਚਵਰੋ ਕਰੇ
ਸਗਲ ਬਨਰਾਇ ਫੂਲੰਤ ਜੋਤੀ ॥੧॥
ਕੈਸੀ ਆਰਤੀ ਹੋਇ
ਭਵ ਖੰਡਨਾ ਤੇਰੀ ਆਰਤੀ ॥
ਅਨਹਤਾ ਸਬਦ ਵਾਜੰਤ ਭੇਰੀ ॥੧॥ਰਹਾਉ॥
ਸਹਸ ਤਵ ਨੈਨ ਨਨ ਨੈਨ ਹੈ ਤੋਹਿ
ਕਉ ਸਹਸ ਮੂਰਤਿ ਨਨਾ ਏਕ ਤੋਹੀ ॥
ਸਹਸ ਪਦ ਬਿਮਲ ਨਨ ਏਕ ਪਦ ਗੰਧ ਬਿਨੁ
ਸਹਸ ਤਵ ਗੰਧ ਇਵ ਚਲਤ ਮੋਹੀ ॥੨॥
ਸਭ ਮਹਿ ਜੋਤਿ ਜੋਤਿ ਹੈ ਸੋਇ ॥
ਤਿਸ ਕੈ ਚਾਨਣਿ ਸਭ ਮਹਿ ਚਾਨਣੁ ਹੋਇ ॥
ਗੁਰ ਸਾਖੀ ਜੋਤਿ ਪਰਗਟੁ ਹੋਇ ॥
ਜੋ ਤਿਸੁ ਭਾਵੈ ਸੁ ਆਰਤੀ ਹੋਇ ॥੩॥
ਹਰਿ ਚਰਣ ਕਮਲ ਮਕਰੰਦ ਲੋਭਿਤ ਮਨੋ
ਅਨਦਿਨੋ ਮੋਹਿ ਆਹੀ ਪਿਆਸਾ ॥
ਕ੍ਰਿਪਾ ਜਲੁ ਦੇਹਿ ਨਾਨਕ ਸਾਰਿੰਗ ਕਉ ਹੋਇ
ਜਾ ਤੇ ਤੇਰੈ ਨਾਮਿ ਵਾਸਾ ॥੪॥੧॥੭॥੯॥

*(ਧਨਾਸਰੀ ਮਹਲਾ ੧, ਪੰਨਾ 663)*



# ਮਤੁ ਦੇਖਿ ਭੂਲਾ

ਮੋਤੀ ਤ ਮੰਦਰ ਊਸਰਹਿ
ਰਤਨੀ ਤ ਹੋਹਿ ਜੜਾਉ ॥
ਕਸਤੂਰਿ ਕੁੰਗੂ ਅਗਰਿ ਚੰਦਨਿ
ਲੀਪਿ ਆਵੈ ਚਾਉ ॥
ਮਤੁ ਦੇਖਿ ਭੂਲਾ ਵੀਸਰੈ
ਤੇਰਾ ਚਿਤਿ ਨ ਆਵੈ ਨਾਉ ॥੧॥
ਹਰਿ ਬਿਨੁ ਜੀਉ ਜਲਿ ਬਲਿ ਜਾਉ ॥
ਮੈ ਆਪਣਾ ਗੁਰੁ ਪੂਛਿ ਦੇਖਿਆ
ਅਵਰੁ ਨਾਹੀ ਥਾਉ ॥੧॥ਰਹਾਉ॥
ਧਰਤੀ ਤ ਹੀਰੇ ਲਾਲ ਜੜਤੀ
ਪਲਘਿ ਲਾਲ ਜੜਾਉ ॥
ਮੋਹਣੀ ਮੁਖਿ ਮਣੀ ਸੋਹੈ
ਕਰੇ ਰੰਗਿ ਪਸਾਉ ॥
ਮਤੁ ਦੇਖਿ ਭੂਲਾ ਵੀਸਰੈ
ਤੇਰਾ ਚਿਤਿ ਨ ਆਵੈ ਨਾਉ ॥੨॥
ਸਿਧੁ ਹੋਵਾ ਸਿਧਿ ਲਾਈ
ਰਿਧਿ ਆਖਾ ਆਉ ॥
ਗੁਪਤੁ ਪਰਗਟੁ ਹੋਇ ਬੈਸਾ
ਲੋਕੁ ਰਾਖੈ ਭਾਉ ॥
ਮਤੁ ਦੇਖਿ ਭੂਲਾ ਵੀਸਰੈ
ਤੇਰਾ ਚਿਤਿ ਨ ਆਵੈ ਨਾਉ ॥੩॥



ਸੁਲਤਾਨੁ ਹੋਵਾ ਮੇਲਿ ਲਸਕਰ
ਤਖਤਿ ਰਾਖਾ ਪਾਉ ॥
ਹੁਕਮੁ ਹਾਸਲੁ ਕਰੀ ਬੈਠਾ
ਨਾਨਕਾ ਸਭ ਵਾਉ ॥
ਮਤੁ ਦੇਖਿ ਭੂਲਾ ਵੀਸਰੈ
ਤੇਰਾ ਚਿਤਿ ਨ ਆਵੈ ਨਾਉ ॥੪॥੧॥

*(ਸਿਰੀਰਾਗੁ ਮਹਲਾ ੧, ਪੰਨਾ 14)*



# ਆਵਹੁ ਭੈਣੇ

ਆਵਹੁ ਭੈਣੇ ਗਲਿ ਮਿਲਹ
ਅੰਕਿ ਸਹੇਲੜੀਆਹ ॥
ਮਿਲਿ ਕੈ ਕਰਹ ਕਹਾਣੀਆ
ਸੰਮ੍ਰਥ ਕੰਤ ਕੀਆਹ ॥
ਸਾਚੇ ਸਾਹਿਬ ਸਭਿ ਗੁਣ ਅਉਗਣ
ਸਭਿ ਅਸਾਹ ॥੧॥
ਕਰਤਾ ਸਭੁ ਕੋ ਤੇਰੈ ਜੋਰਿ ॥
ਏਕੁ ਸਬਦੁ ਬੀਚਾਰੀਐ
ਜਾ ਤੂ ਤਾ ਕਿਆ ਹੋਰਿ ॥੧॥ਰਹਾਉ॥
ਜਾਇ ਪੁਛਹੁ ਸੋਹਾਗਣੀ
ਤੁਸੀ ਰਾਵਿਆ ਕਿਨੀ ਗੁਣੀ ॥
ਸਹਜਿ ਸੰਤੋਖਿ ਸੀਗਾਰੀਆ
ਮਿਠਾ ਬੋਲਣੀ ॥
ਪਿਰੁ ਰੀਸਾਲੂ ਤਾ ਮਿਲੈ
ਜਾ ਗੁਰ ਕਾ ਸਬਦੁ ਸੁਣੀ ॥੨॥
ਕੇਤੀਆ ਤੇਰੀਆ ਕੁਦਰਤੀ
ਕੇਵਡ ਤੇਰੀ ਦਾਤਿ ॥
ਕੇਤੇ ਤੇਰੇ ਜੀਅ ਜੰਤ
ਸਿਫਤਿ ਕਰਹਿ ਦਿਨੁ ਰਾਤਿ ॥
ਕੇਤੇ ਤੇਰੇ ਰੂਪ ਰੰਗ
ਕੇਤੇ ਜਾਤਿ ਅਜਾਤਿ ॥੩॥



ਸਚੁ ਮਿਲੈ ਸਚੁ ਊਪਜੈ
ਸਚ ਮਹਿ ਸਾਚਿ ਸਮਾਇ ॥
ਸੁਰਤਿ ਹੋਵੈ ਪਤਿ ਊਗਵੈ
ਗੁਰਬਚਨੀ ਭਉ ਖਾਇ ॥
ਨਾਨਕ ਸਚਾ ਪਾਤਿਸਾਹੁ
ਆਪੇ ਲਏ ਮਿਲਾਇ ॥੪॥੧੦॥

*(ਸਿਰੀਰਾਗੁ ਮਹਲਾ ੧, ਪੰਨੇ 17-18)*



# ਜੀਵਨ ਜੁਗਤੀ

ਭਾਂਡਾ ਧੋਇ ਬੈਸਿ ਧੂਪੁ ਦੇਵਹੁ
ਤਉ ਦੂਧੈ ਕਉ ਜਾਵਹੁ ॥
ਦੂਧੁ ਕਰਮ ਫੁਨਿ ਸੁਰਤਿ ਸਮਾਇਣੁ
ਹੋਇ ਨਿਰਾਸ ਜਮਾਵਹੁ ॥੧॥
ਜਪਹੁ ਤ ਏਕੋ ਨਾਮਾ ॥
ਅਵਰਿ ਨਿਰਾਫਲ ਕਾਮਾ ॥੧॥ਰਹਾਉ॥
ਇਹੁ ਮਨੁ ਈਟੀ ਹਾਥਿ ਕਰਹੁ
ਫੁਨਿ ਨੇਤ੍ਰਉ ਨੀਦ ਨ ਆਵੈ ॥
ਰਸਨਾ ਨਾਮੁ ਜਪਹੁ ਤਬ ਮਥੀਐ
ਇਨ ਬਿਧਿ ਅੰਮ੍ਰਿਤੁ ਪਾਵਹੁ ॥੨॥
ਮਨੁ ਸੰਪਟੁ ਜਿਤੁ ਸਤ ਸਰਿ ਨਾਵਣੁ
ਭਾਵਨ ਪਾਤੀ ਤ੍ਰਿਪਤਿ ਕਰੇ ॥
ਪੂਜਾ ਪ੍ਰਾਣ ਸੇਵਕੁ ਜੇ ਸੇਵੇ
ਇਨ੍ ਬਿਧਿ ਸਾਹਿਬੁ ਰਵਤੁ ਰਹੈ ॥੩॥
ਕਹਦੇ ਕਹਹਿ ਕਹੇ ਕਹਿ ਜਾਵਹਿ
ਤੁਮ ਸਰਿ ਅਵਰੁ ਨ ਕੋਈ ॥
ਭਗਤਿ ਹੀਣੁ ਨਾਨਕੁ ਜਨੁ ਜੰਪੈ
ਹਉ ਸਾਲਾਹੀ ਸਚਾ ਸੋਈ ॥੪॥੧॥

*(ਸੂਹੀ ਮਹਲਾ ੧, ਪੰਨਾ 728)*



# ਖਰਚੁ ਬੰਨੁ ਚੰਗਿਆਈਆ

ਮਨੁ ਹਾਲੀ ਕਿਰਸਾਣੀ ਕਰਣੀ
ਸਰਮੁ ਪਾਣੀ ਤਨੁ ਖੇਤੁ ॥
ਨਾਮੁ ਬੀਜੁ ਸੰਤੋਖੁ ਸੁਹਾਗਾ
ਰਖੁ ਗਰੀਬੀ ਵੇਸੁ ॥
ਭਾਉ ਕਰਮ ਕਰਿ ਜੰਮਸੀ
ਸੇ ਘਰ ਭਾਗਠ ਦੇਖੁ ॥੧॥
ਬਾਬਾ ਮਾਇਆ ਸਾਥਿ ਨ ਹੋਇ ॥
ਇਨਿ ਮਾਇਆ ਜਗੁ ਮੋਹਿਆ
ਵਿਰਲਾ ਬੂਝੈ ਕੋਇ ॥ਰਹਾਉ॥
ਹਾਣੁ ਹਟੁ ਕਰਿ ਆਰਜਾ
ਸਚੁ ਨਾਮੁ ਕਰਿ ਵਥੁ ॥
ਸੁਰਤਿ ਸੋਚ ਕਰਿ ਭਾਂਡਸਾਲ
ਤਿਸੁ ਵਿਚਿ ਤਿਸ ਨੋ ਰਖੁ ॥
ਵਣਜਾਰਿਆ ਸਿਉ ਵਣਜੁ ਕਰਿ
ਲੈ ਲਾਹਾ ਮਨ ਹਸੁ ॥੨॥
ਸੁਣਿ ਸਾਸਤ ਸਉਦਾਗਰੀ
ਸਤੁ ਘੋੜੇ ਲੈ ਚਲੁ ॥
ਖਰਚੁ ਬੰਨੁ ਚੰਗਿਆਈਆ
ਮਤੁ ਮਨ ਜਾਣਹਿ ਕਲੁ ॥
ਨਿਰੰਕਾਰ ਕੈ ਦੇਸਿ ਜਾਹਿ
ਤਾ ਸੁਖਿ ਲਹਹਿ ਮਹਲੁ ॥੩॥



ਲਾਇ ਚਿਤੁ ਕਰਿ ਚਾਕਰੀ
ਮੰਨਿ ਨਾਮੁ ਕਰਿ ਕੰਮੁ ॥
ਬੰਨੁ ਬਦੀਆ ਕਰਿ ਧਾਵਣੀ
ਤਾ ਕੋ ਆਖੈ ਧੰਨੁ ॥
ਨਾਨਕ ਵੇਖੈ ਨਦਰਿ ਕਰਿ
ਚੜੈ ਚਵਗਣ ਵੰਨੁ ॥੪॥੨॥

*(ਸੋਰਠਿ ਮਹਲਾ ੧, ਪੰਨੇ 595-96)*



## ਈਮਾਨ ਜੰਮਾਇ ਲੈ

ਅਮਲੁ ਕਰਿ ਧਰਤੀ ਬੀਜੁ ਸਬਦੋ ਕਰਿ
ਸਚ ਕੀ ਆਬ ਨਿਤ ਦੇਹਿ ਪਾਣੀ ॥
ਹੋਇ ਕਿਰਸਾਣੁ ਈਮਾਨੁ ਜੰਮਾਇ ਲੈ
ਭਿਸਤੁ ਦੋਜਕੁ ਮੂੜੇ ਏਵ ਜਾਣੀ ॥੧॥
ਮਤੁ ਜਾਣ ਸਹਿ ਗਲੀ ਪਾਇਆ ॥
ਮਾਲ ਕੈ ਮਾਣੈ ਰੂਪ ਕੀ ਸੋਭਾ
ਇਤੁ ਬਿਧੀ ਜਨਮੁ ਗਵਾਇਆ ॥੧॥ਰਹਾਉ॥
ਐਬ ਤਨਿ ਚਿਕੜੋ ਇਹੁ ਮਨੁ ਮੀਡਕੋ
ਕਮਲ ਕੀ ਸਾਰ ਨਹੀ ਮੂਲਿ ਪਾਈ ॥
ਭਉਰੁ ਉਸਤਾਦੁ ਨਿਤ ਭਾਖਿਆ ਬੋਲੇ
ਕਿਉ ਬੂਝੈ ਜਾ ਨਹ ਬੁਝਾਈ ॥੨॥
ਆਖਣੁ ਸੁਨਣਾ ਪਉਣ ਕੀ ਬਾਣੀ
ਇਹੁ ਮਨੁ ਰਤਾ ਮਾਇਆ ॥
ਖਸਮ ਕੀ ਨਦਰਿ ਦਿਲਹਿ ਪਸਿੰਦੇ
ਜਿਨੀ ਕਰਿ ਏਕੁ ਧਿਆਇਆ ॥੩॥
ਤੀਹ ਕਰਿ ਰਖੇ ਪੰਜ ਕਰਿ ਸਾਥੀ
ਨਾਉ ਸੈਤਾਨੁ ਮਤੁ ਕਟਿ ਜਾਈ ॥
ਨਾਨਕੁ ਆਖੈ ਰਾਹਿ ਪੈ ਚਲਣਾ
ਮਾਲੁ ਧਨੁ ਕਿਤ ਕੂ ਸੰਜਿਆਹੀ ॥੪॥੨੭॥

*(ਸਿਰੀਰਾਗੁ ਮਹਲਾ ੧, ਪੰਨਾ 24)*



# ਹਾਰ ਸ਼ਿੰਗਾਰ

ਮਨੁ ਮੋਤੀ ਜੇ ਗਹਣਾ ਹੋਵੈ
ਪਉਣੁ ਹੋਵੈ ਸੂਤ ਧਾਰੀ ॥
ਖਿਮਾ ਸੀਗਾਰੁ ਕਾਮਣਿ ਤਨਿ ਪਹਿਰੈ
ਰਾਵੈ ਲਾਲ ਪਿਆਰੀ ॥੧॥
ਲਾਲ ਬਹੁ ਗੁਣਿ ਕਾਮਣਿ ਮੋਹੀ ॥
ਤੇਰੇ ਗੁਣ ਹੋਹਿ ਨ ਅਵਰੀ ॥੧॥ਰਹਾਉ॥
ਹਰਿ ਹਰਿ ਹਾਰੁ ਕੰਠਿ ਲੇ ਪਹਿਰੈ
ਦਾਮੋਦਰੁ ਦੰਤੁ ਲੇਈ ॥
ਕਰ ਕਰਿ ਕਰਤਾ ਕੰਗਨ ਪਹਿਰੈ
ਇਨ ਬਿਧਿ ਚਿਤੁ ਧਰੇਈ ॥੨॥
ਮਧੁਸੂਦਨੁ ਕਰ ਮੁੰਦਰੀ ਪਹਿਰੈ
ਪਰਮੇਸਰੁ ਪਟੁ ਲੇਈ ॥
ਧੀਰਜੁ ਧੜੀ ਬੰਧਾਵੈ ਕਾਮਣਿ
ਸ੍ਰੀਰੰਗੁ ਸੁਰਮਾ ਦੇਈ ॥੩॥
ਮਨ ਮੰਦਰਿ ਜੇ ਦੀਪਕੁ ਜਾਲੇ
ਕਾਇਆ ਸੇਜ ਕਰੇਈ ॥
ਗਿਆਨ ਰਾਉ ਜਬ ਸੇਜੈ ਆਵੈ
ਤ ਨਾਨਕ ਭੋਗੁ ਕਰੇਈ ॥੪॥੧॥੩੫॥

*(ਆਸਾ ਮਹਲਾ ੧, ਪੰਨਾ 359)*



# ਲਿਖਾਰੀ ਤੇ ਲਿਖਤ

ਜਾਲਿ ਮੋਹੁ ਘਸਿ ਮਸੁ ਕਰਿ
ਮਤਿ ਕਾਗਦੁ ਕਰਿ ਸਾਰੁ ॥
ਭਾਉ ਕਲਮ ਕਰਿ ਚਿਤੁ ਲੇਖਾਰੀ
ਗੁਰ ਪੁਛਿ ਲਿਖੁ ਬੀਚਾਰੁ ॥
ਲਿਖੁ ਨਾਮੁ ਸਾਲਾਹ ਲਿਖੁ ਲਿਖੁ
ਅੰਤੁ ਨ ਪਾਰਾਵਾਰੁ ॥੧॥
ਬਾਬਾ ਏਹੁ ਲੇਖਾ ਲਿਖਿ ਜਾਣੁ ॥
ਜਿਥੈ ਲੇਖਾ ਮੰਗੀਐ
ਤਿਥੈ ਹੋਇ ਸਚਾ ਨੀਸਾਣੁ ॥੧॥ਰਹਾਉ॥
ਜਿਥੈ ਮਿਲਹਿ ਵਡਿਆਈਆ
ਸਦ ਖੁਸੀਆ ਸਦ ਚਾਉ ॥
ਤਿਨ ਮੁਖਿ ਟਿਕੇ ਨਿਕਲਹਿ
ਜਿਨ ਮਨਿ ਸਚਾ ਨਾਉ ॥
ਕਰਮਿ ਮਿਲੈ ਤਾ ਪਾਈਐ
ਨਾਹੀ ਗਲੀ ਵਾਉ ਦੁਆਉ ॥੨॥
ਇਕਿ ਆਵਹਿ ਇਕਿ ਜਾਹਿ
ਉਠਿ ਰਖੀਅਹਿ ਨਾਵ ਸਲਾਰ ॥
ਇਕਿ ਉਪਾਏ ਮੰਗਤੇ
ਇਕਨਾ ਵਡੇ ਦਰਵਾਰ ॥
ਅਗੈ ਗਇਆ ਜਾਣੀਐ
ਵਿਣੁ ਨਾਵੈ ਵੇਕਾਰ ॥੩॥



ਭੈ ਤੇਰੈ ਡਰੁ ਅਗਲਾ
ਖਪਿ ਖਪਿ ਛਿਜੈ ਦੇਹ॥
ਨਾਵ ਜਿਨਾ ਸੁਲਤਾਨ
ਖਾਨ ਹੋਦੇ ਡਿਠੇ ਖੇਹ॥
ਨਾਨਕ ਉਠੀ ਚਲਿਆ
ਸਭਿ ਕੂੜੇ ਤੁਟੇ ਨੇਹ॥੪॥੬॥

*(ਸਿਰੀਰਾਗੁ ਮਹਲਾ ੧, ਪੰਨਾ 16)*



# ਗੁਣਵੰਤੀ

ਗੁਣਵੰਤੀ ਸਹੁ ਰਾਵਿਆ
ਨਿਰਗੁਣਿ ਕੂਕੇ ਕਾਇ॥
ਜੇ ਗੁਣਵੰਤੀ ਥੀ ਰਹੈ
ਤਾ ਭੀ ਸਹੁ ਰਾਵਣ ਜਾਇ॥੧॥
ਮੇਰਾ ਕੰਤੁ ਰੀਸਾਲੂ
ਕੀ ਧਨ ਅਵਰਾ ਰਾਵੇ ਜੀ॥੧॥ਰਹਾਉ॥
ਕਰਣੀ ਕਾਮਣ ਜੇ ਥੀਐ
ਜੇ ਮਨੁ ਧਾਗਾ ਹੋਇ॥
ਮਾਣਕੁ ਮੁਲਿ ਨ ਪਾਈਐ
ਲੀਜੈ ਚਿਤਿ ਪਰੋਇ॥੨॥
ਰਾਹੁ ਦਸਾਈ ਨ ਜੁਲਾਂ
ਆਖਾਂ ਅੰਮੜੀਆਸੁ॥
ਤੈ ਸਹ ਨਾਲਿ ਅਕੂਅਣਾ
ਕਿਉ ਥੀਵੈ ਘਰ ਵਾਸੁ॥੩॥
ਨਾਨਕ ਏਕੀ ਬਾਹਰਾ
ਦੂਜਾ ਨਾਹੀ ਕੋਇ॥
ਤੈ ਸਹ ਲਗੀ ਜੇ ਰਹੈ
ਭੀ ਸਹੁ ਰਾਵੈ ਸੋਇ॥੪॥੨॥

*(ਵਡਹੰਸੁ ਮਹਲਾ ੧, ਪੰਨਾ 557)*



# ਮੈ ਬਨਜਾਰਨਿ

ਹਰਣੀ ਹੋਵਾ ਬਨਿ ਬਸਾ
ਕੰਦ ਮੂਲ ਚੁਣਿ ਖਾਉ ॥
ਗੁਰ ਪਰਸਾਦੀ ਮੇਰਾ ਸਹੁ ਮਿਲੈ
ਵਾਰਿ ਵਾਰਿ ਹਉ ਜਾਉ ਜੀਉ ॥੧॥
ਮੈ ਬਨਜਾਰਨਿ ਰਾਮ ਕੀ ॥
ਤੇਰਾ ਨਾਮੁ ਵਖਰੁ ਵਾਪਾਰੁ ਜੀ ॥੧॥ਰਹਾਉ॥
ਕੋਕਿਲ ਹੋਵਾ ਅੰਬਿ ਬਸਾ
ਸਹਜਿ ਸਬਦ ਬੀਚਾਰੁ ॥
ਸਹਜਿ ਸੁਭਾਇ ਮੇਰਾ ਸਹੁ ਮਿਲੈ
ਦਰਸਨਿ ਰੂਪਿ ਅਪਾਰੁ ॥੨॥
ਮਛੁਲੀ ਹੋਵਾ ਜਲਿ ਬਸਾ
ਜੀਅ ਜੰਤ ਸਭਿ ਸਾਰਿ ॥
ਉਰਵਾਰਿ ਪਾਰਿ ਮੇਰਾ ਸਹੁ ਵਸੈ
ਹਉ ਮਿਲਉਗੀ ਬਾਹ ਪਸਾਰਿ ॥੩॥
ਨਾਗਨਿ ਹੋਵਾ ਧਰ ਵਸਾ
ਸਬਦੁ ਵਸੈ ਭਉ ਜਾਇ ॥
ਨਾਨਕ ਸਦਾ ਸੋਹਾਗਣੀ
ਜਿਨ ਜੋਤੀ ਜੋਤਿ ਸਮਾਇ ॥੪॥੨॥੧੯॥

*(ਗਉੜੀ ਬੈਰਾਗਣਿ ਮਹਲਾ ੧, ਪੰਨਾ 157)*



# ਅੰਮ੍ਰਿਤੁ ਸਿੰਚਹੁ

ਸਾਲ ਗ੍ਰਾਮ ਬਿਪ ਪੂਜਿ ਮਨਾਵਹੁ
ਸੁਕ੍ਰਿਤੁ ਤੁਲਸੀ ਮਾਲਾ ॥
ਰਾਮ ਨਾਮੁ ਜਪਿ ਬੇੜਾ ਬਾਂਧਹੁ
ਦਇਆ ਕਰਹੁ ਦਇਆਲਾ ॥੧॥
ਕਾਹੇ ਕਲਰਾ ਸਿੰਚਹੁ ਜਨਮੁ ਗਵਾਵਹੁ ॥
ਕਾਚੀ ਢਹਗਿ ਦਿਵਾਲ
ਕਾਹੇ ਗਚੁ ਲਾਵਹੁ ॥੧॥ਰਹਾਉ॥
ਕਰ ਹਰਿਹਟ ਮਾਲ ਟਿੰਡ ਪਰੋਵਹੁ
ਤਿਸੁ ਭੀਤਰਿ ਮਨੁ ਜੋਵਹੁ ॥
ਅੰਮ੍ਰਿਤੁ ਸਿੰਚਹੁ ਭਰਹੁ ਕਿਆਰੇ
ਤਉ ਮਾਲੀ ਕੇ ਹੋਵਹੁ ॥੨॥
ਕਾਮੁ ਕ੍ਰੋਧੁ ਦੁਇ ਕਰਹੁ ਬਸੋਲੇ
ਗੋਡਹੁ ਧਰਤੀ ਭਾਈ ॥
ਜਿਉ ਗੋਡਹੁ ਤਿਉ ਤੁਮ੍ਹ ਸੁਖ ਪਾਵਹੁ
ਕਿਰਤੁ ਨ ਮੇਟਿਆ ਜਾਈ ॥੩॥
ਬਗੁਲੇ ਤੇ ਫੁਨਿ ਹੰਸੁਲਾ ਹੋਵੈ
ਜੇ ਤੂ ਕਰਹਿ ਦਇਆਲਾ ॥
ਪ੍ਰਣਵਤਿ ਨਾਨਕੁ ਦਾਸਨਿ ਦਾਸਾ
ਦਇਆ ਕਰਹੁ ਦਇਆਲਾ ॥੪॥੧॥੯॥

*(ਬਸੰਤੁ ਹਿੰਡੋਲ ਮਹਲਾ ੧, ਪੰਨਾ 1171)*



# ਏਕ ਨਗਰੀ

ਏਕ ਨਗਰੀ ਪੰਚ ਚੋਰ ਬਸੀਅਲੇ
ਬਰਜਤ ਚੋਰੀ ਧਾਵੈ॥
ਤ੍ਰਿਹਦਸ ਮਾਲ ਰਖੈ ਜੋ
ਨਾਨਕ ਮੋਖ ਮੁਕਤਿ ਸੋ ਪਾਵੈ॥੧॥
ਚੇਤਹੁ ਬਾਸੁਦੇਉ ਬਨਵਾਲੀ॥
ਰਾਮੁ ਰਿਦੈ ਜਪਮਾਲੀ॥੧॥ਰਹਾਉ॥
ਉਰਧ ਮੂਲ ਜਿਸੁ ਸਾਖ ਤਲਾਹਾ
ਚਾਰਿ ਬੇਦ ਜਿਤੁ ਲਾਗੇ॥
ਸਹਜ ਭਾਇ ਜਾਇ ਤੇ
ਨਾਨਕ ਪਾਰਬ੍ਰਹਮ ਲਿਵ ਜਾਗੇ॥੨॥
ਪਾਰਜਾਤੁ ਘਰਿ ਆਗਨਿ ਮੇਰੈ
ਪੁਹਪ ਪਤ੍ਰ ਤਤੁ ਡਾਲਾ॥
ਸਰਬ ਜੋਤਿ ਨਿਰੰਜਨ ਸੰਭੂ
ਛੋਡਹੁ ਬਹੁਤੁ ਜੰਜਾਲਾ॥੩॥
ਸੁਣਿ ਸਿਖਵੰਤੇ ਨਾਨਕੁ ਬਿਨਵੈ
ਛੋਡਹੁ ਮਾਇਆ ਜਾਲਾ॥
ਮਨਿ ਬੀਚਾਰਿ ਏਕ ਲਿਵ ਲਾਗੀ
ਪੁਨਰਪਿ ਜਨਮੁ ਨ ਕਾਲਾ॥੪॥
ਸੋ ਗੁਰੂ ਸੋ ਸਿਖੁ ਕਥੀਅਲੇ
ਸੋ ਵੈਦੁ ਜਿ ਜਾਣੈ ਰੋਗੀ॥



ਤਿਸੁ ਕਾਰਣਿ ਕੰਮੁ ਨ ਧੰਧਾ ਨਾਹੀ
ਧੰਧੈ ਗਿਰਹੀ ਜੋਗੀ ॥੫॥
ਕਾਮੁ ਕ੍ਰੋਧੁ ਅਹੰਕਾਰੁ ਤਜੀਅਲੇ
ਲੋਭੁ ਮੋਹੁ ਤਿਸ ਮਾਇਆ ॥
ਮਨਿ ਤਤੁ ਅਵਿਗਤੁ ਧਿਆਇਆ
ਗੁਰ ਪਰਸਾਦੀ ਪਾਇਆ ॥੬॥
ਗਿਆਨੁ ਧਿਆਨੁ ਸਭ ਦਾਤਿ ਕਥੀਅਲੇ
ਸੇਤ ਬਰਨ ਸਭਿ ਦੂਤਾ ॥
ਬ੍ਰਹਮ ਕਮਲ ਮਧੁ ਤਾਸੁ ਰਸਾਦੰ
ਜਾਗਤ ਨਾਹੀ ਸੂਤਾ ॥੭॥
ਮਹਾ ਗੰਭੀਰ ਪਤ੍ਰ ਪਾਤਾਲਾ
ਨਾਨਕ ਸਰਬ ਜੁਆਇਆ ॥
ਉਪਦੇਸ ਗੁਰੂ ਮਮ ਪੁਨਹਿ ਨ ਗਰਭੰ
ਬਿਖੁ ਤਜਿ ਅੰਮ੍ਰਿਤੁ ਪੀਆਇਆ ॥੮॥੧॥

*(ਗੂਜਰੀ ਅਸਟਪਦੀਆ ਮਹਲਾ ੧, ਪੰਨਾ 503)*



# ਮਨ ਰਾਜਾ

ਰਾਜਾ ਬਾਲਕੁ ਨਗਰੀ ਕਾਚੀ
ਦੁਸਟਾ ਨਾਲਿ ਪਿਆਰੋ ॥
ਦੁਇ ਮਾਈ ਦੁਇ ਬਾਪਾ ਪੜੀਅਹਿ
ਪੰਡਿਤ ਕਰਹੁ ਬੀਚਾਰੋ ॥੧॥
ਸੁਆਮੀ ਪੰਡਿਤਾ ਤੁਮ੍ ਦੇਹੁ ਮਤੀ ॥
ਕਿਨ ਬਿਧਿ ਪਾਵਉ ਪ੍ਰਾਨਪਤੀ ॥੧॥ਰਹਾਉ॥
ਭੀਤਰਿ ਅਗਨਿ ਬਨਾਸਪਤਿ ਮਉਲੀ
ਸਾਗਰੁ ਪੰਡੈ ਪਾਇਆ ॥
ਚੰਦੁ ਸੂਰਜੁ ਦੁਇ ਘਰ ਹੀ ਭੀਤਰਿ
ਐਸਾ ਗਿਆਨੁ ਨ ਪਾਇਆ ॥੨॥
ਰਾਮ ਰਵੰਤਾ ਜਾਣੀਐ
ਇਕ ਮਾਈ ਭੋਗੁ ਕਰੇਇ ॥
ਤਾ ਕੇ ਲਖਣ ਜਾਣੀਅਹਿ
ਖਿਮਾ ਧਨੁ ਸੰਗ੍ਰਹੇਇ ॥੩॥
ਕਹਿਆ ਸੁਣਹਿ ਨ ਖਾਇਆ
ਮਾਨਹਿ ਤਿਨ੍ਹਾ ਹੀ ਸੇਤੀ ਵਾਸਾ ॥
ਪ੍ਰਣਵਤਿ ਨਾਨਕੁ ਦਾਸਨਿ ਦਾਸਾ
ਖਿਨੁ ਤੋਲਾ ਖਿਨੁ ਮਾਸਾ ॥੪॥੩॥੧੧॥

*(ਬਸੰਤੁ ਹਿੰਡੋਲ ਮਹਲਾ ੧, ਪੰਨਾ 1171)*



## ਜੋਗ-ਜੁਗਤਿ

ਜੋਗੁ ਨ ਖਿੰਥਾ ਜੋਗੁ ਨ ਡੰਡੈ
ਜੋਗੁ ਨ ਭਸਮ ਚੜਾਈਐ ॥
ਜੋਗੁ ਨ ਮੁੰਦੀ ਮੂੰਡਿ ਮੁਡਾਇਐ
ਜੋਗੁ ਨ ਸਿੰਙੀ ਵਾਈਐ ॥
ਅੰਜਨ ਮਾਹਿ ਨਿਰੰਜਨਿ ਰਹੀਐ
ਜੋਗ ਜੁਗਤਿ ਇਵ ਪਾਈਐ ॥੧॥
ਗਲੀ ਜੋਗੁ ਨ ਹੋਈ ॥
ਏਕ ਦ੍ਰਿਸਟਿ ਕਰਿ ਸਮਸਰਿ ਜਾਣੈ
ਜੋਗੀ ਕਹੀਐ ਸੋਈ ॥੧॥ਰਹਾਉ॥
ਜੋਗੁ ਨ ਬਾਹਰਿ ਮੜੀ ਮਸਾਣੀ
ਜੋਗੁ ਨ ਤਾੜੀ ਲਾਈਐ ॥
ਜੋਗੁ ਨ ਦੇਸਿ ਦਿਸੰਤਰਿ ਭਵਿਐ
ਜੋਗੁ ਨ ਤੀਰਥਿ ਨਾਈਐ ॥
ਅੰਜਨ ਮਾਹਿ ਨਿਰੰਜਨਿ ਰਹੀਐ
ਜੋਗ ਜੁਗਤਿ ਇਵ ਪਾਈਐ ॥੨॥
ਸਤਿਗੁਰੁ ਭੇਟੈ ਤਾ ਸਹਸਾ ਤੂਟੈ
ਧਾਵਤੁ ਵਰਜਿ ਰਹਾਈਐ ॥
ਨਿਝਰੁ ਝਰੈ ਸਹਜ ਧੁਨਿ ਲਾਗੈ
ਘਰ ਹੀ ਪਰਚਾ ਪਾਈਐ ॥
ਅੰਜਨ ਮਾਹਿ ਨਿਰੰਜਨਿ ਰਹੀਐ
ਜੋਗ ਜੁਗਤਿ ਇਵ ਪਾਈਐ ॥੩॥



ਨਾਨਕ ਜੀਵਤਿਆ ਮਰਿ ਰਹੀਐ
ਐਸਾ ਜੋਗੁ ਕਮਾਈਐ ॥
ਵਾਜੇ ਬਾਝਹੁ ਸਿੰਙੀ ਵਾਜੈ
ਤਉ ਨਿਰਭਉ ਪਦੁ ਪਾਈਐ ॥
ਅੰਜਨ ਮਾਹਿ ਨਿਰੰਜਨਿ ਰਹੀਐ
ਜੋਗ ਜੁਗਤਿ ਤਉ ਪਾਈਐ ॥੪॥੧॥੮॥

*(ਸੂਹੀ ਮਹਲਾ ੧, ਪੰਨਾ 730)*



# ਮੰਞੁ ਕੁਚਜੀ

ਮੰਞੁ ਕੁਚਜੀ ਅੰਮਾਵਣਿ ਡੋਸੜੇ
ਹਉ ਕਿਉ ਸਹੁ ਰਾਵਣਿ ਜਾਉ ਜੀਉ ॥
ਇਕ ਦੂ ਇਕਿ ਚੜੰਦੀਆ
ਕਉਣੁ ਜਾਣੈ ਮੇਰਾ ਨਾਉ ਜੀਉ ॥
ਜਿਨ੍ਹੀ ਸਖੀ ਸਹੁ ਰਾਵਿਆ
ਸੇ ਅੰਬੀ ਛਾਵੜੀਏਹਿ ਜੀਉ ॥
ਸੇ ਗੁਣ ਮੰਞੁ ਨ ਆਵਨੀ
ਹਉ ਕੈ ਜੀ ਦੋਸ ਧਰੇਉ ਜੀਉ ॥
ਕਿਆ ਗੁਣ ਤੇਰੇ ਵਿਥਰਾ
ਹਉ ਕਿਆ ਕਿਆ ਘਿਨਾ ਤੇਰਾ ਨਾਉ ਜੀਉ ॥
ਇਕਤੁ ਟੋਲਿ ਨ ਅੰਬੜਾ
ਹਉ ਸਦ ਕੁਰਬਾਣੈ ਤੇਰੈ ਜਾਉ ਜੀਉ ॥
ਸੁਇਨਾ ਰੁਪਾ ਰੰਗੁਲਾ
ਮੋਤੀ ਤੈ ਮਾਣਿਕੁ ਜੀਉ ॥
ਸੇ ਵਸਤੂ ਸਹਿ ਦਿਤੀਆ
ਮੈ ਤਿਨ੍ ਸਿਉ ਲਾਇਆ ਚਿਤੁ ਜੀਉ ॥
ਮੰਦਰ ਮਿਟੀ ਸੰਦੜੇ
ਪਥਰ ਕੀਤੇ ਰਾਸਿ ਜੀਉ ॥
ਹਉ ਏਨੀ ਟੋਲੀ ਭੁਲੀਅਸੁ
ਤਿਸੁ ਕੰਤ ਨ ਬੈਠੀ ਪਾਸਿ ਜੀਉ ॥



ਅੰਬਰਿ ਕੂੰਜਾ ਕੁਰਲੀਆ
ਬਗ ਬਹਿਠੇ ਆਇ ਜੀਉ ॥
ਸਾ ਧਨ ਚਲੀ ਸਾਹੁਰੈ
ਕਿਆ ਮੁਹੁ ਦੇਸੀ ਅਗੈ ਜਾਇ ਜੀਉ ॥
ਸੁਤੀ ਸੁਤੀ ਝਾਲੁ ਥੀਆ
ਭੁਲੀ ਵਾਟੜੀਆਸੁ ਜੀਉ ॥
ਤੈ ਸਹ ਨਾਲਹੁ ਮੁਤੀਅਸੁ
ਦੁਖਾ ਕੂੰ ਧਰੀਆਸੁ ਜੀਉ ॥
ਤੁਧੁ ਗੁਣ ਮੈ ਸਭਿ ਅਵਗਣਾ
ਇਕ ਨਾਨਕ ਕੀ ਅਰਦਾਸਿ ਜੀਉ ॥
ਸਭਿ ਰਾਤੀ ਸੋਹਾਗਣੀ
ਮੈ ਡੋਹਾਗਣਿ ਕਾਈ ਰਾਤਿ ਜੀਉ ॥੧॥

*(ਸੂਹੀ ਮਹਲਾ ੧, ਪੰਨਾ 762)*



# ਕਿਰਤ ਕਰਮ

ਕਰਣੀ ਕਾਗਦੁ ਮਨੁ ਮਸਵਾਣੀ
ਬੁਰਾ ਭਲਾ ਦੁਇ ਲੇਖ ਪਏ॥
ਜਿਉ ਜਿਉ ਕਿਰਤੁ ਚਲਾਏ ਤਿਉ ਚਲੀਐ
ਤਉ ਗੁਣ ਨਾਹੀ ਅੰਤੁ ਹਰੇ॥੧॥
ਚਿਤ ਚੇਤਸਿ ਕੀ ਨਹੀ ਬਾਵਰਿਆ॥
ਹਰਿ ਬਿਸਰਤ ਤੇਰੇ ਗੁਣ ਗਲਿਆ॥੧॥ਰਹਾਉ॥
ਜਾਲੀ ਰੈਨਿ ਜਾਲੁ ਦਿਨੁ ਹੂਆ
ਜੇਤੀ ਘੜੀ ਫਾਹੀ ਤੇਤੀ॥
ਰਸਿ ਰਸਿ ਚੋਗ ਚੁਗਹਿ ਨਿਤ ਫਾਸਹਿ
ਛੂਟਸਿ ਮੂੜੇ ਕਵਨ ਗੁਣੀ॥੨॥
ਕਾਇਆ ਆਰਣੁ ਮਨੁ ਵਿਚਿ ਲੋਹਾ
ਪੰਚ ਅਗਨਿ ਤਿਤੁ ਲਾਗਿ ਰਹੀ॥
ਕੋਇਲੇ ਪਾਪ ਪੜੇ ਤਿਸੁ ਊਪਰਿ
ਮਨੁ ਜਲਿਆ ਸੰਨੑੀ ਚਿੰਤ ਭਈ॥੩॥
ਭਇਆ ਮਨੂਰੁ ਕੰਚਨੁ ਫਿਰਿ ਹੋਵੈ
ਜੇ ਗੁਰੁ ਮਿਲੈ ਤਿਨੇਹਾ॥
ਏਕੁ ਨਾਮੁ ਅੰਮ੍ਰਿਤੁ ਓਹੁ ਦੇਵੈ
ਤਉ ਨਾਨਕ ਤ੍ਰਿਸਟਸਿ ਦੇਹਾ॥੪॥੩॥

*(ਮਾਰੂ ਮਹਲਾ ੧, ਪੰਨਾ 990)*



## ਰਸ ਕਸ

ਲਬੁ ਕੁਤਾ ਕੂੜੁ ਚੂਹੜਾ
ਠਗਿ ਖਾਧਾ ਮੁਰਦਾਰੁ ॥
ਪਰ ਨਿੰਦਾ ਪਰ ਮਲੁ ਮੁਖ ਸੁਧੀ
ਅਗਨਿ ਕ੍ਰੋਧੁ ਚੰਡਾਲੁ ॥
ਰਸ ਕਸ ਆਪੁ ਸਲਾਹਣਾ ਏ
ਕਰਮ ਮੇਰੇ ਕਰਤਾਰ ॥੧॥
ਬਾਬਾ ਬੋਲੀਐ ਪਤਿ ਹੋਇ ॥
ਊਤਮ ਸੇ ਦਰਿ ਊਤਮ ਕਹੀਅਹਿ
ਨੀਚ ਕਰਮ ਬਹਿ ਰੋਇ ॥੧॥ਰਹਾਉ॥
ਰਸੁ ਸੁਇਨਾ ਰਸੁ ਰੁਪਾ ਕਾਮਣਿ
ਰਸੁ ਪਰਮਲ ਕੀ ਵਾਸੁ ॥
ਰਸੁ ਘੋੜੇ ਰਸੁ ਸੇਜਾ ਮੰਦਰ
ਰਸੁ ਮੀਠਾ ਰਸੁ ਮਾਸੁ ॥
ਏਤੇ ਰਸ ਸਰੀਰ ਕੇ ਕੈ
ਘਟਿ ਨਾਮ ਨਿਵਾਸੁ ॥੨॥
ਜਿਤੁ ਬੋਲਿਐ ਪਤਿ ਪਾਈਐ
ਸੋ ਬੋਲਿਆ ਪਰਵਾਣੁ ॥
ਫਿਕਾ ਬੋਲਿ ਵਿਗੁਚਣਾ
ਸੁਣਿ ਮੂਰਖ ਮਨ ਅਜਾਣ ॥



ਜੋ ਤਿਸੁ ਭਾਵਹਿ ਸੇ ਭਲੇ
ਹੋਰਿ ਕਿ ਕਹਣ ਵਖਾਣ ॥੩॥
ਤਿਨ ਮਤਿ ਤਿਨ ਪਤਿ ਤਿਨ ਧਨੁ ਪਲੈ
ਜਿਨ ਹਿਰਦੈ ਰਹਿਆ ਸਮਾਇ ॥
ਤਿਨ ਕਾ ਕਿਆ ਸਾਲਾਹਣਾ
ਅਵਰ ਸੁਆਲਿਉ ਕਾਇ ॥
ਨਾਨਕ ਨਦਰੀ ਬਾਹਰੇ
ਰਾਚਹਿ ਦਾਨਿ ਨ ਨਾਇ ॥੪॥੪॥

*(ਸਿਰੀਰਾਗੁ ਮਹਲਾ ੧, ਪੰਨਾ 15)*



## ਜਗੁ ਕਊਆ

ਜਗੁ ਕਊਆ ਨਾਮੁ ਨਹੀ ਚੀਤਿ ॥
ਨਾਮੁ ਬਿਸਾਰਿ ਗਿਰੈ ਦੇਖੁ ਭੀਤਿ ॥
ਮਨੂਆ ਡੋਲੈ ਚੀਤਿ ਅਨੀਤਿ ॥
ਜਗ ਸਿਉ ਤੂਟੀ ਝੂਠ ਪਰੀਤਿ ॥੧॥
ਕਾਮੁ ਕ੍ਰੋਧੁ ਬਿਖੁ ਬਜਰੁ ਭਾਰੁ ॥
ਨਾਮ ਬਿਨਾ ਕੈਸੇ ਗੁਨ ਚਾਰੁ ॥੧॥ਰਹਾਉ॥
ਘਰੁ ਬਾਲੂ ਕਾ ਘੂਮਨ ਘੇਰਿ ॥
ਬਰਖਸਿ ਬਾਣੀ ਬੁਦਬੁਦਾ ਹੇਰਿ ॥
ਮਾਤ੍ਰ ਬੂੰਦ ਤੇ ਧਰਿ ਚਕੁ ਫੇਰਿ ॥
ਸਰਬ ਜੋਤਿ ਨਾਮੈ ਕੀ ਚੇਰਿ ॥੨॥
ਸਰਬ ਉਪਾਇ ਗੁਰੂ ਸਿਰਿ ਮੋਰੁ ॥
ਭਗਤਿ ਕਰਉ ਪਗ ਲਾਗਉ ਤੋਰ ॥
ਨਾਮਿ ਰਤੋ ਚਾਹਉ ਤੁਝ ਓਰੁ ॥
ਨਾਮੁ ਦੁਰਾਇ ਚਲੈ ਸੋ ਚੋਰੁ ॥੩॥
ਪਤਿ ਖੋਈ ਬਿਖੁ ਅੰਚਲਿ ਪਾਇ ॥
ਸਾਚ ਨਾਮਿ ਰਤੋ ਪਤਿ ਸਿਉ ਘਰਿ ਜਾਇ ॥
ਜੋ ਕਿਛੁ ਕੀਨ੍ਹਸਿ ਪ੍ਰਭੁ ਰਜਾਇ ॥
ਭੈ ਮਾਨੈ ਨਿਰਭਉ ਮੇਰੀ ਮਾਇ ॥੪॥
ਕਾਮਨਿ ਚਾਹੈ ਸੁੰਦਰਿ ਭੋਗੁ ॥
ਪਾਨ ਫੂਲ ਮੀਠੇ ਰਸ ਰੋਗ ॥



ਖੀਲੈ ਬਿਗਸੈ ਤੇਤੋ ਸੋਗ ॥
ਪ੍ਰਭ ਸਰਣਾਗਤਿ ਕੀਨ੍ਸਿ ਹੋਗ ॥੫॥
ਕਾਪੜੁ ਪਹਿਰਸਿ ਅਧਿਕੁ ਸੀਗਾਰੁ ॥
ਮਾਟੀ ਫੂਲੀ ਰੂਪੁ ਬਿਕਾਰੁ ॥
ਆਸਾ ਮਨਸਾ ਬਾਂਧੋ ਬਾਰੁ ॥
ਨਾਮ ਬਿਨਾ ਸੂਨਾ ਘਰੁ ਬਾਰੁ ॥੬॥
ਗਾਛਹੁ ਪੁਤ੍ਰੀ ਰਾਜ ਕੁਆਰਿ ॥
ਨਾਮੁ ਭਣਹੁ ਸਚੁ ਦੋਤੁ ਸਵਾਰਿ ॥
ਪ੍ਰਿਉ ਸੇਵਹੁ ਪ੍ਰਭ ਪ੍ਰੇਮ ਅਧਾਰਿ ॥
ਗੁਰ ਸਬਦੀ ਬਿਖੁ ਤਿਆਸ ਨਿਵਾਰਿ ॥੭॥
ਮੋਹਨਿ ਮੋਹਿ ਲੀਆ ਮਨੁ ਮੋਹਿ ॥
ਗੁਰ ਕੈ ਸਬਦਿ ਪਛਾਨਾ ਤੋਹਿ ॥
ਨਾਨਕ ਠਾਢੇ ਚਾਹਹਿ ਪ੍ਰਭੂ ਦੁਆਰਿ ॥
ਤੇਰੇ ਨਾਮਿ ਸੰਤੋਖੇ ਕਿਰਪਾ ਧਾਰਿ ॥੮॥੧॥

*(ਬਸੰਤੁ ਮਹਲਾ ੧, ਪੰਨਾ 1187)*



# ਅਵਗੁਣਹਾਰੀ

ਸਭਿ ਅਵਗਣ ਮੈ ਗੁਣੁ ਨਹੀ ਕੋਈ॥
ਕਿਉ ਕਰਿ ਕੰਤ ਮਿਲਾਵਾ ਹੋਈ॥੧॥
ਨਾ ਮੈ ਰੂਪੁ ਨ ਬੰਕੇ ਨੈਣਾ॥
ਨਾ ਕੁਲ ਢੰਗੁ ਨ ਮੀਠੇ ਬੈਣਾ॥੧॥ਰਹਾਉ॥
ਸਹਜਿ ਸੀਗਾਰ ਕਾਮਣਿ ਕਰਿ ਆਵੈ॥
ਤਾ ਸੋਹਾਗਣਿ ਜਾ ਕੰਤੈ ਭਾਵੈ॥੨॥
ਨਾ ਤਿਸੁ ਰੂਪੁ ਨ ਰੇਖਿਆ ਕਾਈ॥
ਅੰਤਿ ਨ ਸਾਹਿਬੁ ਸਿਮਰਿਆ ਜਾਈ॥੩॥
ਸੁਰਤਿ ਮਤਿ ਨਾਹੀ ਚਤੁਰਾਈ॥
ਕਰਿ ਕਿਰਪਾ ਪ੍ਰਭ ਲਾਵਹੁ ਪਾਈ॥੪॥
ਖਰੀ ਸਿਆਣੀ ਕੰਤ ਨ ਭਾਣੀ॥
ਮਾਇਆ ਲਾਗੀ ਭਰਮਿ ਭੁਲਾਣੀ॥੫॥
ਹਉਮੈ ਜਾਈ ਤਾ ਕੰਤ ਸਮਾਈ॥
ਤਉ ਕਾਮਣਿ ਪਿਆਰੇ ਨਵ ਨਿਧਿ ਪਾਈ॥੬॥
ਅਨਿਕ ਜਨਮ ਬਿਛੁਰਤ ਦੁਖੁ ਪਾਇਆ॥
ਕਰੁ ਗਹਿ ਲੇਹੁ ਪ੍ਰੀਤਮ ਪ੍ਰਭ ਰਾਇਆ॥੭॥
ਭਣਤਿ ਨਾਨਕੁ ਸਹੁ ਹੈ ਭੀ ਹੋਸੀ॥
ਜੈ ਭਾਵੈ ਪਿਆਰਾ ਤੈ ਰਾਵੇਸੀ॥੮॥੧॥

*(ਸੂਹੀ ਅਸਟਪਦੀਆ ਮਹਲਾ ੧, ਪੰਨਾ 750)*



# ਅਰਦਾਸ

ਅਪੁਨੇ ਠਾਕੁਰ ਕੀ ਹਉ ਚੇਰੀ ॥
ਚਰਨ ਗਹੇ ਜਗਜੀਵਨ ਪ੍ਰਭ ਕੇ
ਹਉਮੈ ਮਾਰਿ ਨਿਬੇਰੀ ॥੧॥ਰਹਾਉ॥
ਪੂਰਨ ਪਰਮ ਜੋਤਿ ਪਰਮੇਸਰ
ਪ੍ਰੀਤਮ ਪ੍ਰਾਨ ਹਮਾਰੇ ॥
ਮੋਹਨ ਮੋਹਿ ਲੀਆ ਮਨੁ ਮੇਰਾ
ਸਮਝਸਿ ਸਬਦੁ ਬੀਚਾਰੇ ॥੧॥
ਮਨਮੁਖ ਹੀਨ ਹੋਛੀ ਮਤਿ ਝੂਠੀ
ਮਨਿ ਤਨਿ ਪੀਰ ਸਰੀਰੇ ॥
ਜਬ ਕੀ ਰਾਮ ਰੰਗੀਲੈ ਰਾਤੀ
ਰਾਮ ਜਪਤ ਮਨ ਧੀਰੇ ॥੨॥
ਹਉਮੈ ਛੋਡਿ ਭਈ ਬੈਰਾਗਨਿ
ਤਬ ਸਾਚੀ ਸੁਰਤਿ ਸਮਾਨੀ ॥
ਅਕੁਲ ਨਿਰੰਜਨ ਸਿਉ ਮਨੁ ਮਾਨਿਆ
ਬਿਸਰੀ ਲਾਜ ਲੁੋਕਾਨੀ ॥੩॥
ਭੂਰ ਭਵਿਖ ਨਾਹੀ ਤੁਮ ਜੈਸੇ
ਮੇਰੇ ਪ੍ਰੀਤਮ ਪ੍ਰਾਨ ਅਧਾਰਾ ॥
ਹਰਿ ਕੈ ਨਾਮਿ ਰਤੀ ਸੋਹਾਗਨਿ
ਨਾਨਕ ਰਾਮ ਭਤਾਰਾ ॥੪॥੧॥

*(ਸਾਰਗ ਚਉਪਦੇ ਮਹਲਾ ੧, ਪੰਨਾ 1197)*



# ਦੁਨੀਆ ਮੁਕਾਮੇ ਫਾਨੀ

ਯਕ ਅਰਜ ਗੁਫਤਮ ਪੇਸਿ ਤੋ
ਦਰ ਗੋਸ ਕੁਨ ਕਰਤਾਰ ॥
ਹਕਾ ਕਬੀਰ ਕਰੀਮ ਤੂ
ਬੇਐਬ ਪਰਵਦਗਾਰ ॥੧॥
ਦੁਨੀਆ ਮੁਕਾਮੇ ਫਾਨੀ
ਤਹਕੀਕ ਦਿਲ ਦਾਨੀ ॥
ਮਮ ਸਰ ਮੂਇ ਅਜਰਾਈਲ ਗਿਰਫਤਹ
ਦਿਲ ਹੇਚਿ ਨ ਦਾਨੀ ॥੧॥ਰਹਾਉ॥
ਜਨ ਪਿਸਰ ਪਦਰ ਬਿਰਾਦਰਾਂ
ਕਸ ਨੇਸ ਦਸਤੰਗੀਰ ॥
ਆਖਿਰ ਬਿਅਫਤਮ ਕਸ ਨ
ਦਾਰਦ ਚੂੰ ਸਵਦ ਤਕਬੀਰ ॥੨॥
ਸਬ ਰੋਜ ਗਸਤਮ ਦਰ ਹਵਾ
ਕਰਦੇਮ ਬਦੀ ਖਿਆਲ ॥
ਗਾਹੇ ਨ ਨੇਕੀ ਕਾਰ ਕਰਦਮ
ਮਮ ਈ ਚਿਨੀ ਅਹਵਾਲ ॥੩॥
ਬਦਬਖਤ ਹਮ ਚੁ ਬਖੀਲ ਗਾਫਿਲ
ਬੇਨਜਰ ਬੇਬਾਕ ॥
ਨਾਨਕ ਬੁਗੋਯਦ ਜਨੁ ਤੁਰਾ ਤੇਰੇ
ਚਾਕਰਾਂ ਪਾ ਖਾਕ ॥੪॥੧॥

*(ਤਿਲੰਗ ਮਹਲਾ ੧, ਪੰਨਾ 721)*



# ਇਸਲਾਮ

ਮਿਹਰ ਮਸੀਤਿ ਸਿਦਕੁ ਮੁਸਲਾ
ਹਕੁ ਹਲਾਲੁ ਕੁਰਾਣੁ ॥
ਸਰਮ ਸੁੰਨਤਿ ਸੀਲੁ ਰੋਜਾ
ਹੋਹੁ ਮੁਸਲਮਾਣੁ ॥
ਕਰਣੀ ਕਾਬਾ ਸਚੁ ਪੀਰੁ
ਕਲਮਾ ਕਰਮ ਨਿਵਾਜ ॥
ਤਸਬੀ ਸਾ ਤਿਸੁ ਭਾਵਸੀ
ਨਾਨਕ ਰਖੈ ਲਾਜ ॥੧॥
ਮ: ੧ ॥
ਹਕੁ ਪਰਾਇਆ ਨਾਨਕਾ
ਉਸੁ ਸੂਅਰ ਉਸੁ ਗਾਇ ॥
ਗੁਰੁ ਪੀਰੁ ਹਾਮਾ ਤਾ ਭਰੇ
ਜਾ ਮੁਰਦਾਰੁ ਨ ਖਾਇ ॥
ਗਲੀ ਭਿਸਤਿ ਨ ਜਾਈਐ
ਛੁਟੈ ਸਚੁ ਕਮਾਇ ॥
ਮਾਰਣ ਪਾਹਿ ਹਰਾਮ ਮਹਿ
ਹੋਇ ਹਲਾਲੁ ਨ ਜਾਇ ॥
ਨਾਨਕ ਗਲੀ ਕੂੜੀਈ
ਕੂੜੋ ਪਲੈ ਪਾਇ ॥੨॥



ਮ: ੧ ॥
ਪੰਜਿ ਨਿਵਾਜਾ ਵਖਤ ਪੰਜਿ
ਪੰਜਾ ਪੰਜੇ ਨਾਉ ॥
ਪਹਿਲਾ ਸਚੁ ਹਲਾਲ ਦੁਇ
ਤੀਜਾ ਖੈਰ ਖੁਦਾਇ ॥
ਚਉਥੀ ਨੀਅਤਿ ਰਾਸਿ ਮਨੁ
ਪੰਜਵੀ ਸਿਫਤਿ ਸਨਾਇ ॥
ਕਰਣੀ ਕਲਮਾ ਆਖਿ ਕੈ
ਤਾ ਮੁਸਲਮਾਣੁ ਸਦਾਇ ॥
ਨਾਨਕ ਜੇਤੇ ਕੂੜਿਆਰ
ਕੂੜੈ ਕੂੜੀ ਪਾਇ ॥੩॥

*(ਵਾਰ ਮਾਝ, ਸਲੋਕੁ ਮਹਲਾ ੧, ਪੰਨੇ 140-41)*



# ਸਚੁ ਸਭਨਾ ਹੋਇ ਦਾਰੂ

ਸਚੁ ਤਾ ਪਰੁ ਜਾਣੀਐ
ਜਾ ਰਿਦੈ ਸਚਾ ਹੋਇ॥
ਕੂੜ ਕੀ ਮਲੁ ਉਤਰੈ
ਤਨੁ ਕਰੇ ਹਛਾ ਧੋਇ॥
ਸਚੁ ਤਾ ਪਰੁ ਜਾਣੀਐ
ਜਾ ਸਚਿ ਧਰੇ ਪਿਆਰੁ॥
ਨਾਉ ਸੁਣਿ ਮਨੁ ਰਹਸੀਐ
ਤਾ ਪਾਏ ਮੋਖ ਦੁਆਰੁ॥
ਸਚੁ ਤਾ ਪਰੁ ਜਾਣੀਐ
ਜਾ ਜੁਗਤਿ ਜਾਣੈ ਜੀਉ॥
ਧਰਤਿ ਕਾਇਆ ਸਾਧਿ ਕੈ
ਵਿਚਿ ਦੇਇ ਕਰਤਾ ਬੀਉ॥
ਸਚੁ ਤਾ ਪਰੁ ਜਾਣੀਐ
ਜਾ ਸਿਖ ਸਚੀ ਲੇਇ॥
ਦਇਆ ਜਾਣੈ ਜੀਅ ਕੀ
ਕਿਛੁ ਪੁੰਨੁ ਦਾਨੁ ਕਰੇਇ॥
ਸਚੁ ਤਾਂ ਪਰੁ ਜਾਣੀਐ
ਜਾ ਆਤਮ ਤੀਰਥਿ ਕਰੇ ਨਿਵਾਸੁ॥
ਸਤਿਗੁਰੂ ਨੋ ਪੁਛਿ ਕੈ
ਬਹਿ ਰਹੈ ਕਰੇ ਨਿਵਾਸੁ॥



ਸਚੁ ਸਭਨਾ ਹੋਇ ਦਾਰੂ
ਪਾਪ ਕਢੈ ਧੋਇ ॥
ਨਾਨਕੁ ਵਖਾਣੈ ਬੇਨਤੀ
ਜਿਨ ਸਚੁ ਪਲੈ ਹੋਇ ॥੨॥

*(ਵਾਰ ਆਸਾ, ਮਹਲਾ ੧, ਪੰਨਾ 468)*



## ਧੁੰਧੂਕਾਰ

ਅਰਬਦ ਨਰਬਦ ਧੁੰਧੂਕਾਰਾ ॥
ਧਰਣਿ ਨ ਗਗਨਾ ਹੁਕਮੁ ਅਪਾਰਾ ॥
ਨਾ ਦਿਨੁ ਰੈਨਿ ਨ ਚੰਦੁ ਨ ਸੂਰਜੁ
ਸੁੰਨ ਸਮਾਧਿ ਲਗਾਇਦਾ ॥੧॥
ਖਾਣੀ ਨ ਬਾਣੀ ਪਉਣ ਨ ਪਾਣੀ ॥
ਓਪਤਿ ਖਪਤਿ ਨ ਆਵਣ ਜਾਣੀ ॥
ਖੰਡ ਪਤਾਲ ਸਪਤ ਨਹੀ ਸਾਗਰ
ਨਦੀ ਨ ਨੀਰੁ ਵਹਾਇਦਾ ॥੨॥
ਨਾ ਤਦਿ ਸੁਰਗੁ ਮਛੁ ਪਇਆਲਾ ॥
ਦੋਜਕੁ ਭਿਸਤੁ ਨਹੀ ਖੈ ਕਾਲਾ ॥
ਨਰਕੁ ਸੁਰਗੁ ਨਹੀ ਜੰਮਣੁ ਮਰਣਾ
ਨਾ ਕੋ ਆਇ ਨ ਜਾਇਦਾ ॥੩॥
ਬ੍ਰਹਮਾ ਬਿਸਨੁ ਮਹੇਸੁ ਨ ਕੋਈ ॥
ਅਵਰੁ ਨ ਦੀਸੈ ਏਕੋ ਸੋਈ ॥
ਨਾਰਿ ਪੁਰਖੁ ਨਹੀ ਜਾਤਿ ਨ ਜਨਮਾ
ਨਾ ਕੋ ਦੁਖੁ ਸੁਖੁ ਪਾਇਦਾ ॥੪॥
ਨਾ ਤਦਿ ਜਤੀ ਸਤੀ ਬਨਵਾਸੀ ॥
ਨਾ ਤਦਿ ਸਿਧ ਸਾਧਿਕ ਸੁਖਵਾਸੀ ॥
ਜੋਗੀ ਜੰਗਮ ਭੇਖੁ ਨ ਕੋਈ
ਨਾ ਕੋ ਨਾਥੁ ਕਹਾਇਦਾ ॥੫॥



ਜਪ ਤਪ ਸੰਜਮ ਨਾ ਬ੍ਰਤ ਪੂਜਾ ॥
ਨਾ ਕੋ ਆਖਿ ਵਖਾਣੈ ਦੂਜਾ ॥
ਆਪੇ ਆਪਿ ਉਪਾਇ ਵਿਗਸੈ
ਆਪੇ ਕੀਮਤਿ ਪਾਇਦਾ ॥੬॥
ਨਾ ਸੁਚਿ ਸੰਜਮੁ ਤੁਲਸੀ ਮਾਲਾ ॥
ਗੋਪੀ ਕਾਨੁ ਨ ਗਊ ਗੋੁਆਲਾ ॥
ਤੰਤੁ ਮੰਤੁ ਪਾਖੰਡੁ ਨ ਕੋਈ
ਨਾ ਕੋ ਵੰਸੁ ਵਜਾਇਦਾ ॥੭॥
ਕਰਮ ਧਰਮ ਨਹੀ ਮਾਇਆ ਮਾਖੀ ॥
ਜਾਤਿ ਜਨਮੁ ਨਹੀ ਦੀਸੈ ਆਖੀ ॥
ਮਮਤਾ ਜਾਲੁ ਕਾਲੁ ਨਹੀ ਮਾਥੈ
ਨਾ ਕੋ ਕਿਸੈ ਧਿਆਇਦਾ ॥੮॥
ਨਿੰਦੁ ਬਿੰਦੁ ਨਹੀ ਜੀਉ ਨ ਜਿੰਦੋ ॥
ਨਾ ਤਦਿ ਗੋਰਖੁ ਨਾ ਮਾਛਿੰਦੋ ॥
ਨਾ ਤਦਿ ਗਿਆਨੁ ਧਿਆਨੁ ਕੁਲ ਓਪਤਿ
ਨਾ ਕੋ ਗਣਤ ਗਣਾਇਦਾ ॥੯॥
ਵਰਨ ਭੇਖ ਨਹੀ ਬ੍ਰਹਮਣ ਖਤ੍ਰੀ ॥
ਦੇਉ ਨ ਦੇਹੁਰਾ ਗਊ ਗਾਇਤ੍ਰੀ ॥
ਹੋਮ ਜਗ ਨਹੀ ਤੀਰਥਿ ਨਾਵਣੁ
ਨਾ ਕੋ ਪੂਜਾ ਲਾਇਦਾ ॥੧੦॥
ਨਾ ਕੋ ਮੁਲਾ ਨਾ ਕੋ ਕਾਜੀ ॥
ਨਾ ਕੋ ਸੇਖੁ ਮਸਾਇਕੁ ਹਾਜੀ ॥



ਰਈਅਤਿ ਰਾਉ ਨ ਹਉਮੈ ਦੂਨੀਆ
ਨਾ ਕੋ ਕਹਣੁ ਕਹਾਇਦਾ ॥੧੧॥
ਭਾਉ ਨ ਭਗਤੀ ਨਾ ਸਿਵ ਸਕਤੀ ॥
ਸਾਜਨੁ ਮੀਤੁ ਬਿੰਦੁ ਨਹੀ ਰਕਤੀ ॥
ਆਪੇ ਸਾਹੁ ਆਪੇ ਵਣਜਾਰਾ
ਸਾਚੇ ਏਹੋ ਭਾਇਦਾ ॥੧੨॥
ਬੇਦ ਕਤੇਬ ਨ ਸਿੰਮ੍ਰਿਤਿ ਸਾਸਤ ॥
ਪਾਠ ਪੁਰਾਣ ਉਦੈ ਨਹੀ ਆਸਤ ॥
ਕਹਤਾ ਬਕਤਾ ਆਪਿ ਅਗੋਚਰੁ
ਆਪੇ ਅਲਖੁ ਲਖਾਇਦਾ ॥੧੩॥
ਜਾ ਤਿਸੁ ਭਾਣਾ ਤਾ ਜਗਤੁ ਉਪਾਇਆ ॥
ਬਾਝੁ ਕਲਾ ਆਡਾਣੁ ਰਹਾਇਆ ॥
ਬ੍ਰਹਮਾ ਬਿਸਨੁ ਮਹੇਸੁ ਉਪਾਏ
ਮਾਇਆ ਮੋਹੁ ਵਧਾਇਦਾ ॥੧੪॥
ਵਿਰਲੇ ਕਉ ਗੁਰਿ ਸਬਦੁ ਸੁਣਾਇਆ ॥
ਕਰਿ ਕਰਿ ਦੇਖੈ ਹੁਕਮੁ ਸਬਾਇਆ ॥
ਖੰਡ ਬ੍ਰਹਮੰਡ ਪਾਤਾਲ ਅਰੰਭੇ
ਗੁਪਤਹੁ ਪਰਗਟੀ ਆਇਦਾ ॥੧੫॥
ਤਾ ਕਾ ਅੰਤੁ ਨ ਜਾਣੈ ਕੋਈ ॥
ਪੂਰੇ ਗੁਰ ਤੇ ਸੋਝੀ ਹੋਈ ॥
ਨਾਨਕ ਸਾਚਿ ਰਤੇ ਬਿਸਮਾਦੀ
ਬਿਸਮ ਭਏ ਗੁਣ ਗਾਇਦਾ ॥੧੬॥੩॥੧੫॥

*(ਮਾਰੂ ਮਹਲਾ ੧, ਪੰਨੇ 1035-36)*



# ਰਤੇ ਦਰਵੇਸ

ਦੇਵਤਿਆ ਦਰਸਨ ਕੈ ਤਾਈ
ਦੂਖ ਭੂਖ ਤੀਰਥ ਕੀਏ॥
ਜੋਗੀ ਜਤੀ ਜੁਗਤਿ ਮਹਿ ਰਹਤੇ
ਕਰਿ ਕਰਿ ਭਗਵੇ ਭੇਖ ਭਏ॥੧॥
ਤਉ ਕਾਰਣਿ ਸਾਹਿਬਾ ਰੰਗਿ ਰਤੇ॥
ਤੇਰੇ ਨਾਮ ਅਨੇਕਾ ਰੂਪ ਅਨੰਤਾ
ਕਹਣੁ ਨ ਜਾਹੀ ਤੇਰੇ ਗੁਣ ਕੇਤੇ॥੧॥ਰਹਾਉ॥
ਦਰ ਘਰ ਮਹਲਾ ਹਸਤੀ ਘੋੜੇ
ਛੋਡਿ ਵਿਲਾਇਤਿ ਦੇਸ ਗਏ॥
ਪੀਰ ਪੇਕਾਂਬਰ ਸਾਲਿਕ ਸਾਦਿਕ
ਛੋਡੀ ਦੁਨੀਆ ਥਾਇ ਪਏ॥੨॥
ਸਾਦ ਸਹਜ ਸੁਖ ਰਸ ਕਸ ਤਜੀਅਲੇ
ਕਾਪੜ ਛੋਡੇ ਚਮੜ ਲੀਏ॥
ਦੁਖੀਏ ਦਰਦਵੰਦ ਦਰਿ ਤੇਰੈ
ਨਾਮਿ ਰਤੇ ਦਰਵੇਸ ਭਏ॥੩॥
ਖਲੜੀ ਖਪਰੀ ਲਕੜੀ ਚਮੜੀ
ਸਿਖਾ ਸੂਤੁ ਧੋਤੀ ਕੀਨ੍ਹੀ॥
ਤੂੰ ਸਾਹਿਬੁ ਹਉ ਸਾਂਗੀ ਤੇਰਾ
ਪ੍ਰਣਵੈ ਨਾਨਕੁ ਜਾਤਿ ਕੈਸੀ॥੪॥੧॥੩੩॥

*(ਆਸਾ ਮਹਲਾ ੧, ਪੰਨਾ 358)*



## ਸੰਸਾਰ ਸਾਗਰ

ਜਿਤੁ ਦਰਿ ਵਸਹਿ ਕਵਨੁ ਦਰੁ ਕਹੀਐ
ਦਰਾ ਭੀਤਰਿ ਦਰੁ ਕਵਨੁ ਲਹੈ ॥
ਜਿਸੁ ਦਰ ਕਾਰਣਿ ਫਿਰਾ ਉਦਾਸੀ
ਸੋ ਦਰੁ ਕੋਈ ਆਇ ਕਹੈ ॥੧॥
ਕਿਨ ਬਿਧਿ ਸਾਗਰੁ ਤਰੀਐ ॥
ਜੀਵਤਿਆ ਨਹ ਮਰੀਐ ॥੧॥ਰਹਾਉ॥
ਦੁਖੁ ਦਰਵਾਜਾ ਰੋਹੁ ਰਖਵਾਲਾ
ਆਸਾ ਅੰਦੇਸਾ ਦੁਇ ਪਟ ਜੜੇ ॥
ਮਾਇਆ ਜਲੁ ਖਾਈ ਪਾਣੀ ਘਰੁ ਬਾਧਿਆ
ਸਤ ਕੈ ਆਸਣਿ ਪੁਰਖੁ ਰਹੈ ॥੨॥
ਕਿੰਤੇ ਨਾਮਾ ਅੰਤੁ ਨ ਜਾਣਿਆ
ਤੁਮ ਸਰਿ ਨਾਹੀ ਅਵਰੁ ਹਰੇ ॥
ਊਚਾ ਨਹੀ ਕਹਣਾ ਮਨ ਮਹਿ ਰਹਣਾ
ਆਪੇ ਜਾਣੈ ਆਪਿ ਕਰੇ ॥੩॥
ਜਬ ਆਸਾ ਅੰਦੇਸਾ ਤਬ ਹੀ
ਕਿਉ ਕਰਿ ਏਕੁ ਕਹੈ ॥
ਆਸਾ ਭੀਤਰਿ ਰਹੈ ਨਿਰਾਸਾ
ਤਉ ਨਾਨਕ ਏਕੁ ਮਿਲੈ ॥੪॥
ਇਨ ਬਿਧਿ ਸਾਗਰੁ ਤਰੀਐ ॥
ਜੀਵਤਿਆ ਇਉ ਮਰੀਐ ॥੧॥ਰਹਾਉ ਦੂਜਾ॥੩॥

*(ਰਾਮਕਲੀ ਮਹਲਾ ੧, ਪੰਨਾ 877)*



# ਜੋਤਿ

ਸਰਬ ਜੋਤਿ ਤੇਰੀ ਪਸਰਿ ਰਹੀ॥
ਜਹ ਜਹ ਦੇਖਾ ਤਹ ਨਰਹਰੀ॥੧॥
ਜੀਵਨ ਤਲਬ ਨਿਵਾਰਿ ਸੁਆਮੀ॥
ਅੰਧ ਕੂਪਿ ਮਾਇਆ ਮਨੁ ਗਾਡਿਆ
ਕਿਉ ਕਰਿ ਉਤਰਉ ਪਾਰਿ ਸੁਆਮੀ॥੧॥ਰਹਾਉ॥
ਜਹ ਭੀਤਰਿ ਘਟ ਭੀਤਰਿ ਬਸਿਆ
ਬਾਹਰਿ ਕਾਹੇ ਨਾਹੀ॥
ਤਿਨ ਕੀ ਸਾਰ ਕਰੇ ਨਿਤ ਸਾਹਿਬੁ
ਸਦਾ ਚਿੰਤ ਮਨ ਮਾਹੀ॥੨॥
ਆਪੇ ਨੇੜੈ ਆਪੇ ਦੂਰਿ॥
ਆਪੇ ਸਰਬ ਰਹਿਆ ਭਰਪੂਰਿ॥
ਸਤਗੁਰੁ ਮਿਲੈ ਅੰਧੇਰਾ ਜਾਇ॥
ਜਹ ਦੇਖਾ ਤਹ ਰਹਿਆ ਸਮਾਇ॥੩॥
ਅੰਤਰਿ ਸਹਸਾ ਬਾਹਰਿ ਮਾਇਆ
ਨੈਣੀ ਲਾਗਸਿ ਬਾਣੀ॥
ਪ੍ਰਣਵਤਿ ਨਾਨਕੁ ਦਾਸਨਿ ਦਾਸਾ
ਪਰਤਾਪਹਿਗਾ ਪ੍ਰਾਣੀ॥੪॥੨॥

*(ਰਾਮਕਲੀ ਮਹਲਾ ੧, ਪੰਨੇ 876-77)*



# ਸਰਬ ਵਿਆਪਕ ਜੋਤਿ

ਤੂੰ ਸਭਨੀ ਥਾਈ ਜਿਥੈ ਹਉ ਜਾਈ
ਸਾਚਾ ਸਿਰਜਣਹਾਰੁ ਜੀਉ ॥
ਸਭਨਾ ਕਾ ਦਾਤਾ ਕਰਮ ਬਿਧਾਤਾ
ਦੂਖ ਬਿਸਾਰਣਹਾਰੁ ਜੀਉ ॥
ਦੂਖ ਬਿਸਾਰਣਹਾਰੁ ਸੁਆਮੀ
ਕੀਤਾ ਜਾ ਕਾ ਹੋਵੈ ॥
ਕੋਟ ਕੋਟੰਤਰ ਪਾਪਾ ਕੇਰੇ
ਏਕ ਘੜੀ ਮਹਿ ਖੋਵੈ ॥
ਹੰਸ ਸਿ ਹੰਸਾ ਬਗ ਸਿ ਬਗਾ
ਘਟ ਘਟ ਕਰੇ ਬੀਚਾਰੁ ਜੀਉ ॥
ਤੂੰ ਸਭਨੀ ਥਾਈ ਜਿਥੈ ਹਉ ਜਾਈ
ਸਾਚਾ ਸਿਰਜਣਹਾਰੁ ਜੀਉ ॥੧॥
ਜਿਨ੍ ਇਕ ਮਨਿ ਧਿਆਇਆ ਤਿਨ੍ ਸੁਖੁ ਪਾਇਆ
ਤੇ ਵਿਰਲੇ ਸੰਸਾਰਿ ਜੀਉ ॥
ਤਿਨ ਜਮੁ ਨੇੜਿ ਨ ਆਵੈ ਗੁਰ ਸਬਦੁ ਕਮਾਵੈ
ਕਬਹੁ ਨ ਆਵਹਿ ਹਾਰਿ ਜੀਉ ॥
ਤੇ ਕਬਹੁ ਨ ਹਾਰਹਿ ਹਰਿ ਹਰਿ ਗੁਣ ਸਾਰਹਿ
ਤਿਨ੍ ਜਮੁ ਨੇੜਿ ਨ ਆਵੈ ॥
ਜੰਮਣੁ ਮਰਣੁ ਤਿਨ੍ਾ ਕਾ ਚੂਕਾ
ਜੋ ਹਰਿ ਲਾਗੇ ਪਾਵੈ ॥



ਗੁਰਮਤਿ ਹਰਿ ਰਸੁ ਹਰਿ ਫਲੁ ਪਾਇਆ
ਹਰਿ ਹਰਿ ਨਾਮੁ ਉਰ ਧਾਰਿ ਜੀਉ ॥
ਜਿਨ੍ ਇਕ ਮਨਿ ਧਿਆਇਆ ਤਿਨ੍ ਸੁਖੁ ਪਾਇਆ
ਤੇ ਵਿਰਲੇ ਸੰਸਾਰਿ ਜੀਉ ॥੨॥
ਜਿਨਿ ਜਗਤੁ ਉਪਾਇਆ ਧੰਧੈ ਲਾਇਆ
ਤਿਸੈ ਵਿਟਹੁ ਕੁਰਬਾਣੁ ਜੀਉ ॥
ਤਾ ਕੀ ਸੇਵ ਕਰੀਜੈ ਲਾਹਾ ਲੀਜੈ
ਹਰਿ ਦਰਗਹ ਪਾਈਐ ਮਾਣੁ ਜੀਉ ॥
ਹਰਿ ਦਰਗਹ ਮਾਨੁ ਸੋਈ ਜਨੁ ਪਾਵੈ
ਜੋ ਨਰੁ ਏਕੁ ਪਛਾਣੈ ॥
ਓਹੁ ਨਵ ਨਿਧਿ ਪਾਵੈ ਗੁਰਮਤਿ ਹਰਿ ਧਿਆਵੈ
ਨਿਤ ਹਰਿ ਗੁਣ ਆਖਿ ਵਖਾਣੈ ॥
ਅਹਿਨਿਸਿ ਨਾਮੁ ਤਿਸੈ ਕਾ ਲੀਜੈ
ਹਰਿ ਊਤਮੁ ਪੁਰਖੁ ਪਰਧਾਨੁ ਜੀਉ ॥
ਜਿਨਿ ਜਗਤੁ ਉਪਾਇਆ ਧੰਧੈ ਲਾਇਆ
ਹਉ ਤਿਸੈ ਵਿਟਹੁ ਕੁਰਬਾਨੁ ਜੀਉ ॥੩॥
ਨਾਮੁ ਲੈਨਿ ਸਿ ਸੋਹਹਿ ਤਿਨ ਸੁਖ ਫਲ ਹੋਵਹਿ
ਮਾਨਹਿ ਸੇ ਜਿਣਿ ਜਾਹਿ ਜੀਉ ॥
ਤਿਨ ਫਲ ਤੋਟਿ ਨ ਆਵੈ ਜਾ ਤਿਸੁ ਭਾਵੈ
ਜੇ ਜੁਗ ਕੇਤੇ ਜਾਹਿ ਜੀਉ ॥
ਜੇ ਜੁਗ ਕੇਤੇ ਜਾਹਿ ਸੁਆਮੀ
ਤਿਨ ਫਲ ਤੋਟਿ ਨ ਆਵੈ ॥



ਤਿਨ੍ ਜਰਾ ਨ ਮਰਣਾ ਨਰਕਿ ਨ ਪਰਣਾ
ਜੋ ਹਰਿ ਨਾਮੁ ਧਿਆਵੈ ॥
ਹਰਿ ਹਰਿ ਕਰਹਿ ਸਿ ਸੂਕਹਿ ਨਾਹੀ
ਨਾਨਕ ਪੀੜ ਨ ਖਾਹਿ ਜੀਉ ॥
ਨਾਮੁ ਲੈਨਿ੍ ਸਿ ਸੋਹਹਿ ਤਿਨ੍ ਸੁਖ ਫਲ ਹੋਵਹਿ
ਮਾਨਹਿ ਸੇ ਜਿਣਿ ਜਾਹਿ ਜੀਉ ॥੪॥੧॥੪॥

*(ਆਸਾ ਮਹਲਾ ੧, ਪੰਨਾ 438)*



# ਪੂਜਾ ਪਾਠ

ਰੁਤਿ ਆਈਲੇ ਸਰਸ ਬਸੰਤ ਮਾਹਿ ॥
ਰੰਗਿ ਰਾਤੇ ਰਵਹਿ ਸਿ ਤੇਰੈ ਚਾਇ ॥
ਕਿਸੁ ਪੂਜ ਚੜਾਵਉ ਲਗਉ ਪਾਇ ॥੧॥
ਤੇਰਾ ਦਾਸਨਿ ਦਾਸਾ ਕਹਉ ਰਾਇ ॥
ਜਗਜੀਵਨ ਜੁਗਤਿ ਨ ਮਿਲੈ ਕਾਇ ॥੧॥ਰਹਾਉ॥
ਤੇਰੀ ਮੂਰਤਿ ਏਕਾ ਬਹੁਤੁ ਰੂਪ ॥
ਕਿਸੁ ਪੂਜ ਚੜਾਵਉ ਦੇਉ ਧੂਪ ॥
ਤੇਰਾ ਅੰਤੁ ਨ ਪਾਇਆ ਕਹਾ ਪਾਇ ॥
ਤੇਰਾ ਦਾਸਨਿ ਦਾਸਾ ਕਹਉ ਰਾਇ ॥੨॥
ਤੇਰੇ ਸਠਿ ਸੰਬਤ ਸਭਿ ਤੀਰਥਾ ॥
ਤੇਰਾ ਸਚੁ ਨਾਮੁ ਪਰਮੇਸਰਾ ॥
ਤੇਰੀ ਗਤਿ ਅਵਿਗਤਿ ਨਹੀ ਜਾਣੀਐ ॥
ਅਣਜਾਣਤ ਨਾਮੁ ਵਖਾਣੀਐ ॥੩॥
ਨਾਨਕੁ ਵੇਚਾਰਾ ਕਿਆ ਕਹੈ ॥
ਸਭੁ ਲੋਕੁ ਸਲਾਹੇ ਏਕਸੈ ॥
ਸਿਰੁ ਨਾਨਕ ਲੋਕਾ ਪਾਵ ਹੈ ॥
ਬਲਿਹਾਰੀ ਜਾਉ ਜੇਤੇ ਤੇਰੇ ਨਾਵ ਹੈ ॥੪॥੨॥

*(ਬਸੰਤੁ ਮਹਲਾ ੧, ਪੰਨਾ 1168)*



# ਅਸਲ ਮੁਕਾਮ

ਮੁਕਾਮੁ ਕਰਿ ਘਰਿ ਬੈਸਣਾ
ਨਿਤ ਚਲਣੈ ਕੀ ਧੋਖ॥
ਮੁਕਾਮੁ ਤਾ ਪਰੁ ਜਾਣੀਐ
ਜਾ ਰਹੈ ਨਿਹਚਲੁ ਲੋਕ॥੧॥
ਦੁਨੀਆ ਕੈਸਿ ਮੁਕਾਮੇ॥
ਕਰਿ ਸਿਦਕੁ ਕਰਣੀ ਖਰਚੁ ਬਾਧਹੁ
ਲਾਗਿ ਰਹੁ ਨਾਮੇ॥੧॥ਰਹਾਉ॥
ਜੋਗੀ ਤ ਆਸਣੁ ਕਰਿ ਬਹੈ
ਮੁਲਾ ਬਹੈ ਮੁਕਾਮਿ॥
ਪੰਡਿਤ ਵਖਾਣਹਿ ਪੋਥੀਆ
ਸਿਧ ਬਹਹਿ ਦੇਵ ਸਥਾਨਿ॥੨॥
ਸੁਰ ਸਿਧ ਗਣ ਗੰਧਰਬ ਮੁਨਿ ਜਨ
ਸੇਖ ਪੀਰ ਸਲਾਰ॥
ਦਰਿ ਕੂਚ ਕੂਚਾ ਕਰਿ ਗਏ
ਅਵਰੇ ਭਿ ਚਲਣਹਾਰ॥੩॥
ਸੁਲਤਾਨ ਖਾਨ ਮਲੂਕ ਉਮਰੇ ਗਏ
ਕਰਿ ਕਰਿ ਕੂਚੁ॥
ਘੜੀ ਮੁਹਤਿ ਕਿ ਚਲਣਾ
ਦਿਲ ਸਮਝੁ ਤੂੰ ਭਿ ਪਹੂਚੁ॥੪॥



ਸਬਦਾਹ ਮਾਹਿ ਵਖਾਣੀਐ
ਵਿਰਲਾ ਤ ਬੂਝੈ ਕੋਇ॥
ਨਾਨਕੁ ਵਖਾਣੈ ਬੇਨਤੀ
ਜਲਿ ਥਲਿ ਮਹੀਅਲਿ ਸੋਇ॥੫॥
ਅਲਾਹੁ ਅਲਖੁ ਅਗੰਮੁ ਕਾਦਰੁ
ਕਰਣਹਾਰੁ ਕਰੀਮੁ॥
ਸਭ ਦੁਨੀ ਆਵਣ ਜਾਵਣੀ
ਮੁਕਾਮੁ ਏਕੁ ਰਹੀਮੁ॥੬॥
ਮੁਕਾਮੁ ਤਿਸ ਨੋ ਆਖੀਐ
ਜਿਸੁ ਸਿਸਿ ਨ ਹੋਵੀ ਲੇਖੁ॥
ਅਸਮਾਨੁ ਧਰਤੀ ਚਲਸੀ
ਮੁਕਾਮੁ ਓਹੀ ਏਕੁ॥੭॥
ਦਿਨ ਰਵਿ ਚਲੈ ਨਿਸਿ ਸਸਿ ਚਲੈ
ਤਾਰਿਕਾ ਲਖ ਪਲੋਇ॥
ਮੁਕਾਮੁ ਓਹੀ ਏਕੁ ਹੈ
ਨਾਨਕਾ ਸਚੁ ਬੁਗੋਇ॥੮॥੧੭॥

*(ਸਿਰੀਰਾਗੁ ਮਹਲਾ ੧, ਪੰਨਾ 64)*



## ਦੁਖੀਆ ਸੰਸਾਰ

ਸਹੰਸਰ ਦਾਨ ਦੇ ਇੰਦ੍ਰ ਰੋਆਇਆ ॥
ਪਰਸ ਰਾਮੁ ਰੋਵੈ ਘਰਿ ਆਇਆ ॥
ਅਜੈ ਸੁ ਰੋਵੈ ਭੀਖਿਆ ਖਾਇ ॥
ਐਸੀ ਦਰਗਹ ਮਿਲੈ ਸਜਾਇ ॥
ਰੋਵੈ ਰਾਮੁ ਨਿਕਾਲਾ ਭਇਆ ॥
ਸੀਤਾ ਲਖਮਣੁ ਵਿਛੁੜਿ ਗਇਆ ॥
ਰੋਵੈ ਦਹਸਿਰੁ ਲੰਕ ਗਵਾਇ ॥
ਜਿਨਿ ਸੀਤਾ ਆਦੀ ਡਉਰੂ ਵਾਇ ॥
ਰੋਵਹਿ ਪਾਂਡਵ ਭਏ ਮਜੂਰ ॥
ਜਿਨ ਕੈ ਸੁਆਮੀ ਰਹਤ ਹਦੂਰਿ ॥
ਰੋਵੈ ਜਨਮੇਜਾ ਖੁਇ ਗਇਆ ॥
ਏਕੀ ਕਾਰਣਿ ਪਾਪੀ ਭਇਆ ॥
ਰੋਵਹਿ ਸੇਖ ਮਸਾਇਕ ਪੀਰ ॥
ਅੰਤਿ ਕਾਲਿ ਮਤੁ ਲਾਗੈ ਭੀੜ ॥
ਰੋਵਹਿ ਰਾਜੇ ਕੰਨ ਪੜਾਇ ॥
ਘਰਿ ਘਰਿ ਮਾਗਹਿ ਭੀਖਿਆ ਜਾਇ ॥
ਰੋਵਹਿ ਕਿਰਪਨ ਸੰਚਹਿ ਧਨੁ ਜਾਇ ॥
ਪੰਡਿਤ ਰੋਵਹਿ ਗਿਆਨੁ ਗਵਾਇ ॥
ਬਾਲੀ ਰੋਵੈ ਨਾਹਿ ਭਤਾਰੁ ॥
ਨਾਨਕ ਦੁਖੀਆ ਸਭੁ ਸੰਸਾਰੁ ॥



ਮੰਨੇ ਨਾਉ ਸੋਈ ਜਿਣਿ ਜਾਇ॥
ਅਉਰੀ ਕਰਮ ਨ ਲੇਖੈ ਲਾਇ॥੧॥

*(ਵਾਰ ਰਾਮਕਲੀ, ਮ: ੧, ਪੰਨੇ 953-54)*



## ਗਰਬੁ

ਬ੍ਰਹਮੈ ਗਰਬੁ ਕੀਆ ਨਹੀ ਜਾਨਿਆ ॥
ਬੇਦ ਕੀ ਬਿਪਤਿ ਪੜੀ ਪਛੁਤਾਨਿਆ ॥
ਜਹ ਪ੍ਰਭ ਸਿਮਰੇ ਤਹੀ ਮਨੁ ਮਾਨਿਆ ॥੧॥
ਐਸਾ ਗਰਬੁ ਬੁਰਾ ਸੰਸਾਰੈ ॥
ਜਿਸੁ ਗੁਰੁ ਮਿਲੈ ਤਿਸੁ ਗਰਬੁ ਨਿਵਾਰੈ ॥੧॥ਰਹਾਉ॥
ਬਲਿ ਰਾਜਾ ਮਾਇਆ ਅਹੰਕਾਰੀ ॥
ਜਗਨ ਕਰੈ ਬਹੁ ਭਾਰ ਅਫਾਰੀ ॥
ਬਿਨੁ ਗੁਰ ਪੂਛੇ ਜਾਇ ਪਇਆਰੀ ॥੨॥
ਹਰੀਚੰਦੁ ਦਾਨੁ ਕਰੈ ਜਸੁ ਲੇਵੈ ॥
ਬਿਨੁ ਗੁਰ ਅੰਤੁ ਨ ਪਾਇ ਅਭੇਵੈ ॥
ਆਪਿ ਭੁਲਾਇ ਆਪੇ ਮਤਿ ਦੇਵੈ ॥੩॥
ਦੁਰਮਤਿ ਹਰਣਾਖਸੁ ਦੁਰਾਚਾਰੀ ॥
ਪ੍ਰਭੁ ਨਾਰਾਇਣੁ ਗਰਬ ਪ੍ਰਹਾਰੀ ॥
ਪ੍ਰਹਲਾਦ ਉਧਾਰੇ ਕਿਰਪਾ ਧਾਰੀ ॥੪॥
ਭੂਲੋ ਰਾਵਣੁ ਮੁਗਧੁ ਅਚੇਤਿ ॥
ਲੂਟੀ ਲੰਕਾ ਸੀਸ ਸਮੇਤਿ ॥
ਗਰਬਿ ਗਇਆ ਬਿਨੁ ਸਤਿਗੁਰ ਹੇਤਿ ॥੫॥
ਸਹਸਬਾਹੁ ਮਧੁ ਕੀਟ ਮਹਿਖਾਸਾ ॥
ਹਰਣਾਖਸੁ ਲੇ ਨਖਹੁ ਬਿਧਾਸਾ ॥
ਦੈਤ ਸੰਘਾਰੇ ਬਿਨੁ ਭਗਤਿ ਅਭਿਆਸਾ ॥੬॥

